# ਕੂਕਾ ਅੰਦੋਲਨ
# ਅਤੇ
# ਸ਼ਹੀਦ ਭਗਤ ਸਿੰਘ

## कूका आंदोलन
## एवं
## शहीद भगत सिंह

## Kuka Movement
## and
## Shaheed Bhagat Singh

ਸਤਿਗੁਰੂ ਰਾਮ ਸਿੰਘ ਚਿੰਤਨ ਅਦਾਰਾ
ਸ੍ਰੀ ਭੈਣੀ ਸਾਹਿਬ, ਲੁਧਿਆਣਾ (ਪੰਜਾਬ)





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# ਕੂਕਾ ਅੰਦੋਲਨ
# ਅਤੇ
# ਸ਼ਹੀਦ ਭਗਤ ਸਿੰਘ

## कूका आंदोलन
## एवं
## शहीद भगत सिंह

# Kuka Movement
# and
# Shaheed Bhagat Singh

ਸਤਿਗੁਰੂ ਰਾਮ ਸਿੰਘ ਚਿੰਤਨ ਅਦਾਰਾ
ਸ੍ਰੀ ਭੈਣੀ ਸਾਹਿਬ, ਲੁਧਿਆਣਾ (ਪੰਜਾਬ)

**ਸ਼ਹੀਦੇ-ਆਜ਼ਮ ਭਗਤ ਸਿੰਘ - ਕਮਿਊਨਿਸਟ ਅਤੇ ਕੂਕੇ**

–ਸ. ਸਵਰਨ ਸਿੰਘ ਵਿਰਕ

**ਨਾਮਧਾਰੀ ਮੂਵਮੈਂਟ**

–ਬਾਬਾ ਸੋਹਨ ਸਿੰਘ ਭਕਨਾ

**पञ्जाब में विराट विप्लव का प्रथम आयोजन – कूका-विद्रोह का इतिहास**

–बी.एस. सिन्धु

( भगत सिंह सन्धू )

Kuka's Impact on Bhagat Singh

–S. Swaran Singh Sanehi

# ਸ਼ਹੀਦੇ-ਆਜ਼ਮ ਭਗਤ ਸਿੰਘ - ਕਮਿਊਨਿਸਟ ਅਤੇ ਕੂਕੇ

– ਸ. ਸਵਰਨ ਸਿੰਘ ਵਿਰਕ

"ਭੂਕ ਨੇ ਪਿਆਸ ਨੇ ਅਫਲਾਸ ਨੇ ਪਾਲਾ ਹੈ ਹਮੇਂ,
ਕਭੀ ਬਹਕੇ ਹੈਂ ਤੋ ਫਾਕੋਂ ਨੇ ਸੰਮਹਾਲਾ ਹੈ ਹਮੇਂ,
ਜਬਰ ਨੇ ਆਹਨੀ ਤਨਜ਼ੀਮ ਮੇਂ ਢਾਲਾ ਹੈ ਹਮੇਂ,
ਝੋਂਪੜੇ ਫੂਕ ਕੇ ਮੈਦਾਨ ਮੇਂ ਨਿਕਾਲਾ ਹੈ ਹਮੇਂ,
ਰਾਹ ਅਗਿਆਰ ਕੀ ਦੇਖੇਂ ਯੇਹ ਭਲੇ ਤੌਰ ਨਹੀਂ,
ਹਮ ਭਗਤ ਸਿੰਘ ਕੇ ਸਾਥੀ ਹੈਂ ਕੋਈ ਔਰ ਨਹੀਂ।"

**ਜਨਾਬ ਕੈਫ਼ੀ ਆਜ਼ਮੀ**

ਹਿੰਦ-ਪਾਕ ਦੇ ਅਜ਼ੀਮ ਸ਼ਾਇਰ ਦੀ ਇਹ ਟਿੱਪਣੀ ਇਸ ਖਿੱਤੇ ਵਿਚ ਸ਼ਹੀਦੇ ਆਜ਼ਮ ਭਗਤ ਸਿੰਘ ਦਾ ਸਥਾਨ ਸੁਨਿਸਚਿਤ ਕਰਨ ਦੇ ਸਮਰੱਥ ਹੈ। ਭਗਤ ਸਿੰਘ ਜਿਹੜਾ ਕਸ਼ਮੀਰ ਤੋਂ ਕੰਨਿਆ ਕੁਮਾਰੀ ਤੱਕ ਅਤੇ ਨਾ ਸਿਰਫ਼ ਕਲਕੱਤੇ ਤੋਂ ਅੰਮ੍ਰਿਤਸਰ ਤੱਕ ਸਗੋਂ ਢਾਕੇ ਤੋਂ ਪਿਸ਼ਾਵਰ ਤੱਕ ਹਰ ਜਗ੍ਹਾ ਇਕੋ ਜਿਹੇ ਆਦਰ ਨਾਲ ਲਿਆ ਜਾਣ ਵਾਲਾ ਨਾਂ ਹੈ। ਉਹ ਜਿਹੜਾ ਮੁੱਢ ਵਿਚ ਆਪਣੀ ਦੇਸ਼ ਭਗਤੀ ਕਾਰਨ ਪ੍ਰਸਿੱਧ ਹੋਇਆ ਬਾਅਦ ਵਿਚ ਜੂਝਦੀ ਲੋਕਾਈ ਦਾ ਪ੍ਰਤੀਕ ਬਣ ਗਿਆ ਅਤੇ ਦੁਨੀਆਂ ਦੇ ਕਿਸੇ ਵੀ ਹਿੱਸੇ ਵਿਚ ਜਿੱਥੇ ਵੀ ਲੋਕ ਸਾਮਰਾਜਸ਼ਾਹੀ, ਸਰਮਾਏਦਾਰੀ ਜਾਂ ਜਗੀਰੂ ਲੁੱਟ-ਚੋਂਘ ਦੇ ਸ਼ਿਕਾਰ ਬਣਦੇ ਹਨ, ਜ਼ੁਲਮੀ-ਪ੍ਰਬੰਧ ਨੂੰ ਬਦਲਣ ਲਈ ਜੱਦੋਜਹਿਦ ਵਿਚ ਹਰ ਥਾਂ ਭਗਤ ਸਿੰਘ ਉਨ੍ਹਾਂ ਦਾ ਪ੍ਰੇਰਨਾ-ਸਰੋਤ ਬਣਦਾ ਹੈ। ਉਹ ਜਿਸ ਨੂੰ ਤੇਈ ਸਾਲ ਅਤੇ ਛੇ ਮਹੀਨਿਆਂ ਵਿੱਚੋਂ ਵੀ ਪੰਜ ਦਿਨ ਘੱਟ ਉਮਰ ਭੋਗਣ ਲਈ ਮਿਲਦੀ ਹੈ, ਏਨੇ ਥੋੜ੍ਹੇ ਸਮੇਂ ਵਿਚ ਵੀ ਜੁੱਗਾਂ ਜਿੱਡਾ ਫ਼ਾਸਲਾ ਤਹਿ ਕਰ ਗਿਆ। ਜੇ ਅੱਜ ਉਸ ਨੂੰ ਸਿਰਮੌਰ ਸ਼ਹੀਦ ਕਹਿ ਕੇ ਯਾਦ ਕੀਤਾ ਜਾਂਦਾ ਹੈ ਤਾਂ ਇਸ ਦੀ ਵਜ੍ਹਾ ਉਸ ਦੇ ਵਿਚਾਰਾਂ ਦੀ ਪੁਖ਼ਤਗੀ ਵਿਚੋਂ ਟੋਹਲੀ ਜਾ ਸਕਦੀ ਹੈ। ਮੌਤ ਦਾ ਭੈਅ ਤਾਂ ਜਿਵੇਂ ਉਸ ਦੇ ਨੇੜੇ ਢੁੱਕਣ ਦੀ ਕਦੇ ਜੁਰਅਤ ਹੀ ਨਹੀਂ ਸੀ ਕਰ ਸਕਿਆ। ਕਿਉਂਕਿ ਜਦੋਂ ਉਸ ਦੀ ਉਮਰ ਦੇ ਬਾਲ ਮਿੱਟੀ ਵਿਚ ਸਿਰਫ਼ ਖ਼ੂਹ ਕਿਆਰੀਆਂ ਬਣਾਉਣ ਦੀਆਂ ਖੇਡਾਂ ਹੀ ਖੇਡਦੇ ਸਨ ਤਾਂ ਉਹ ਆਪਣੇ ਪੁੱਛਣ ਵਾਲਿਆਂ ਨੂੰ ਦੱਸਦਾ ਸੀ ਕਿ ਅੱਜ ਕਲ੍ਹ ਉਹ ਆਪਣੇ ਖੇਤਾਂ ਵਿਚ 'ਦੰਬੂਖਾਂ' ਬੀਜਦੇ ਹਨ ਤਾਂ ਕਿ ਇਹਨਾਂ ਨਾਲ ਦੁਸ਼ਮਣ ਅੰਗਰੇਜ਼ ਸਰਕਾਰ ਨਾਲ ਲੜਿਆ ਜਾ ਸਕੇ। ਆਪਣੇ ਜਨਮ ਦਿਨ ੨੮ ਸਤੰਬਰ ੧੯੦੭ ਈ. ਨੂੰ ਜਦੋਂ ਵਿਦੇਸ਼ੀ ਸਰਕਾਰ ਵਿਰੁੱਧ ਜੂਝਣ ਵਾਲੇ ਉਸਦੇ ਪਿਤਾ ਸ੍ਰ. ਕਿਸ਼ਨ ਸਿੰਘ ਅਤੇ ਇਕ ਚਾਚਾ ਰਿਹਾਅ ਹੋ ਕੇ ਜੇਲ੍ਹ ਵਿਚੋਂ ਘਰ

ਆਏ ਸਨ ਤਾਂ ਵਡੇਰਿਆਂ ਨੇ ਉਸ ਦਾ ਸਵਾਗਤ "ਭਾਗਾਂ ਵਾਲਾ" ਆਖ ਕੇ ਕੀਤਾ। ਪਰ ਇਹ ਘਰ ਪਰਿਵਾਰ ਵਾਲਿਆਂ ਜਾਂ ਆਪਣੀ ਜ਼ਾਤੀ ਜ਼ਿੰਦਗੀ ਅਤੇ ਸਾਕਾਂ ਸੰਬੰਧੀਆਂ ਦੇ ਭਾਗ ਖੋਲ੍ਹਣ ਵਾਲਾ ਨਾ ਬਣ ਕੇ ਸਮੁੱਚੀ ਕਿਰਤੀ ਸ਼੍ਰੇਣੀ ਦੀ ਬੰਦ ਖਲਾਸੀ ਦੀ ਲੋਚਾ ਕਰਨ ਵਾਲਾ ਲੋਕ ਨਾਇਕ ਬਣ ਕੇ ਉੱਭਰਿਆ। ਪੰਜਾਬ ਦੀ ਧਰਤੀ ਜਿਨ੍ਹਾਂ ਸੂਰਬੀਰਾਂ ਨੂੰ ਪੈਦਾ ਕਰਨ ਸਦਕਾ ਫੁੱਲੀ ਨਹੀਂ ਸਮਾਉਂਦੀ, ਭਗਤ ਸਿੰਘ ਉਨ੍ਹਾਂ ਵਿਰਲਿਆਂ ਵਿਚੋਂ ਇਕ ਹੈ। ਉਸ ਦੀ ਪਹਿਲੀ ਜਨਮ ਸ਼ਤਾਬਦੀ ਦੇ ਮੌਕੇ ਰਿਣੀ-ਰਾਸ਼ਟਰ ਅਤੇ ਜਨ-ਸਮੂਹ ਉਸ ਨੂੰ ਆਪੋ ਆਪਣੇ ਅੰਦਾਜ਼ ਵਿਚ ਮੁੜ ਚੇਤੇ ਕਰਨ ਦਾ ਪੁੰਨ ਲਾਭ ਲੈ ਰਹੇ ਹਨ।

ਭਗਤ ਸਿੰਘ ਦੇ ਸ਼ਹੀਦ ਭਗਤ ਸਿੰਘ ਬਣਨ ਦੀ ਗਾਥਾ ਬੜੀ ਵਿਲੱਖਣ ਅਤੇ ਦਿਲਚਸਪ ਹੈ। ਹੁਣ ਤੱਕ ਜਿਹੜਾ ਭਗਤ ਸਿੰਘ ਸਾਨੂੰ ਅਕਸਰ ਮਿਲਦਾ ਹੈ, ਉਹ ਫਾਂਸੀ ਦੀ ਸਜ਼ਾ ਸੁਣਨ ਤੇ ਇਹ ਸ਼ੇਅਰ ਪੜ੍ਹਨ ਵਾਲਾ ਭਗਤ ਸਿੰਘ ਹੈ:

'ਤੇਗੋਂ ਕੇ ਸਾਏ ਮੇਂ ਪਲ ਪਲ ਕਰ ਜਵਾਂ ਹੂਏ ਹੈਂ,
ਏਕ ਖੇਲ ਜਾਨਤੇ ਹੈਂ ਫਾਂਸੀ ਪੇ ਝੂਲ ਜਾਨਾ।"

ਜਾਂ ਫਿਰ ਉਹ ਭਗਤ ਸਿੰਘ, ਜਿਸ ਦੇ ਮੌਤ ਵੱਲ ਵਧਣ ਦੇ ਅੰਦਾਜ਼ ਨੂੰ ਅਕਸਰ ਇਸ ਸ਼ੇਅਰ ਨਾਲ ਦੁਹਰਾਇਆ ਜਾਂਦਾ ਹੈ:

"ਇਸ ਜਾਨ ਕੀ ਕੁਛ ਪ੍ਰਵਾਹ ਨਹੀਂ,
ਯੇਹ ਜਾਨ ਤੋਂ ਆਨੀ ਜਾਨੀ ਹੈ।
ਜਿਸ ਧਜ ਸੇ ਕੋਈ ਮਕਤਲ ਮੇਂ ਗਿਆ
ਵੋਹ ਸ਼ਾਨ ਸਲਾਮਤ ਰਹਿਤੀ ਹੈ।"

ਪ੍ਰੰਤੂ ਸਾਨੂੰ ਉਹ ਭਗਤ ਸਿੰਘ, ਅੱਜ ਦੀਆਂ ਠੋਸ ਹਾਲਤਾਂ ਦੇ ਪਰਸੰਗ ਵਿਚ ਵਧੇਰੇ ਆਕਰਸ਼ਿਤ ਕਰਦਾ ਹੈ ਜਿਹੜਾ ਫਾਹੇ ਲੱਗਣ ਤੋਂ ਕੁਝ ਸਮਾਂ ਪਹਿਲਾਂ ਲਿਖੇ ਜਾਣ ਵਾਲੇ ਖ਼ਤਾਂ ਵਿਚ ਲਿਖ ਰਿਹਾ ਸੀ-

"ਹਵਾ ਮੇਂ ਰਹੇਗੀ ਮੇਰੇ ਖ਼ਿਆਲ ਕੀ ਬਿਜਲੀ,
ਯੇਹ ਮੁਸ਼ਤੇ-ਖ਼ਾਕ ਫ਼ਾਨੀ ਹੈ ਰਹੇ, ਨਾ ਰਹੇ।"

ਤਾਂ ਤੇ ਭਗਤ ਸਿੰਘ ਦੀ ਵਿਲੱਖਣਤਾ, ਉਸ ਦੇ ਖ਼ਿਆਲਾਂ ਵਿਚ ਸੀ, ਉਸ ਦੇ ਵਿਚਾਰਾਂ ਵਿਚ ਸੀ। ਵਿਚਾਰ ਇਕ ਦਿਨ ਵਿਚ ਨਾ ਬਣਦੇ ਹਨ ਅਤੇ ਨਾ ਹੀ ਇਕ ਦਿਨ ਵਿਚ ਬਦਲਦੇ ਹਨ। ਆਪਣੇ ਆਲੇ-ਦੁਆਲੇ ਨਾਲ, ਆਪਣੇ ਸ੍ਵੈ ਨਾਲ ਮੁੱਠਭੇੜ ਕਰਦਿਆਂ, ਇਨ੍ਹਾਂ ਦੀ ਸਿਰਜਣਾ ਹੁੰਦੀ ਹੈ। ਇਨ੍ਹਾਂ ਵਿਚ ਜਿਊਂਦਾ ਅਤੀਤ ਵੀ ਹੁੰਦਾ ਹੈ। ਵਰਤਮਾਨ ਦੀਆਂ ਸਮੱਸਿਆਵਾਂ ਦੇ ਰੂ-ਬ-ਰੂ ਹੋ ਕੇ ਇਹ ਭਵਿੱਖ ਲਈ ਪੈੜਾਂ ਸੁਨਿਸ਼ਚਿਤ ਕਰਦੇ ਹਨ। ਸਾਡਾ ਆਲਾ-ਦੁਆਲਾ ਆਪਣਾ ਆਪ ਇਕ ਨਿਰੰਤਰ ਗਤੀਮਾਨ ਪ੍ਰਵਾਹ ਵਿਚ ਬੱਝਾ ਹੋਇਆ ਹੈ। ਛਿਣ-ਛਿਣ ਬਦਲਦੇ ਇਸ ਸੰਸਾਰ ਵਿਚ ਵਹਿਮਾਂ-ਭਰਮਾਂ, ਜੀਵਨ-ਮੌਤ, ਆਵਾਗਮਨ ਦੀਆਂ ਭੁੱਲ-ਭੁਲੱਈਆਂ ਵਿਚ ਇਕ ਚੇਤੰਨ ਬੁੱਧੀ ਅਤੇ ਸੰਵੇਦਨਸ਼ੀਲ ਹਿਰਦੇ ਵਾਲਾ ਹੀ ਮੁਕਤੀ ਮਾਰਗ ਦੀ

ਭਾਲ ਕਰ ਸਕਦਾ ਹੈ। ਭਗਤ ਸਿੰਘ ਦੇ ਪ੍ਰੇਰਣਾ ਸਰੋਤ, ਪਹਿਲਾਂ ਤਾਂ ਉਸ ਦੇ ਘਰ ਪਰਿਵਾਰ ਦੇ ਜੂਝਣ ਵਾਲੇ ਲੋਕ, ਪੰਜਾਬ ਦੀ ਧਰਤੀ ਦੇ ਲੋਕ-ਨਾਇਕ, ਉਸ ਵਾਂਗ ਖਿੜੇ ਮੱਥੇ ਹੱਸ ਹੱਸ ਜਾਨਾਂ ਵਾਰਨ ਵਾਲੇ ਸੂਰਬੀਰ ਸਨ। ਭਾਵੇਂ ਉਹ ਗ਼ਦਰ ਪਾਰਟੀ ਦੇ ਸ਼ਹੀਦ ਕਰਤਾਰ ਸਿੰਘ ਸਰਾਭਾ ਅਤੇ ਹੋਰ ਸੰਗਰਾਮੀਏ ਸਨ ਅਤੇ ਭਾਵੇਂ ਬ੍ਰਿਟਿਸ਼ ਸੱਤਾ ਦੀ ਸਥਾਪਤੀ ਤੋਂ ਬਾਅਦ ਆਜ਼ਾਦੀ ਲਈ ਸਤਿਗੁਰੂ ਰਾਮ ਸਿੰਘ ਜੀ ਦੀ ਅਗਵਾਈ ਹੇਠ ਕੂਕਾਂ ਮਾਰਨ ਵਾਲੇ ਕੂਕੇ ਮਸਤਾਨੇ ਸਨ। ਇਸ ਤੋਂ ਬਾਅਦ ਕੌਮਾਂਤਰੀ ਪੱਧਰ 'ਤੇ ਵਾਪਰਨ ਵਾਲੀਆਂ ਘਟਨਾਵਾਂ ਦਾ ਵੀ ਉਸ ਦੇ ਮਨ ਮਸਤਕ 'ਤੇ ਗਹਿਰਾ ਪ੍ਰਭਾਵ ਪੈਂਦਾ ਹੈ ਜਿਨ੍ਹਾਂ ਵਿਚੋਂ ਮਹਾਨ ਅਕਤੂਬਰ ਸਮਾਜਵਾਦੀ ਇਨਕਲਾਬ, ਜੋ ਸੋਵੀਅਤਾਂ ਦੀ ਧਰਤੀ 'ਤੇ ਵਾਪਰਿਆ ਪ੍ਰਮੁੱਖ ਹੈ। ਇਸੇ ਸੰਦਰਭ ਵਿਚ ਮਾਰਕਸਵਾਦ ਅਤੇ ਲੈਨਿਨਵਾਦ ਨਾਲ ਉਸ ਦੀ ਜਾਣ ਪਹਿਚਾਣ ਹੁੰਦੀ ਹੈ ਕਿਉਂਕਿ ਗ਼ਦਰ ਪਾਰਟੀ ਦੇ ਦੂਸਰੇ ਦੌਰ ਵਿਚ ਭਾਰਤ ਆ ਕੇ "ਕਿਰਤੀ" ਅਖ਼ਬਾਰ ਦੀ ਨੀਂਹ ਰੱਖਣ ਵਾਲੇ ਲੀਡਰ ਰੂਸੀ ਇਨਕਲਾਬ ਦੀਆਂ ਪ੍ਰਾਪਤੀਆਂ ਨੂੰ ਅੱਖੀਂ ਵੇਖ ਕੇ ਬਹੁਤ ਪ੍ਰਭਾਵਿਤ ਹੋਏ। ਭਾਈ ਸੰਤੋਖ ਸਿੰਘ ਅਤੇ ਰਤਨ ਸਿੰਘ ਦੀ ੧੯੨੨-੨੩ ਦੀ ਰੂਸ ਫੇਰੀ ਦੌਰਾਨ ਉਥੇ ਹੋ ਰਹੀ ਸਮਾਜੀ ਤਬਦੀਲੀ ਨੇ ਉਨ੍ਹਾਂ ਦੀ ਮਾਨਸਿਕਤਾ ਉੱਤੇ ਡੂੰਘੀ ਛਾਪ ਲਾਈ। 1 ਸਮਾਜਵਾਦੀ ਵਿਚਾਰਾਂ ਵੱਲ ਵਧਣ ਵਾਲੇ ਲੋਕ, ਇਸ ਸਾਮਰਾਜ ਵਿਰੋਧੀ ਲਹਿਰ ਵਿਚ ਭਾਗ ਲੈਣ ਵਾਲੇ ਲੋਕਾਂ ਵਿਚੋਂ ਹੀ ਨਿਕਲੇ ਸਨ।

ਉਪਰੋਕਤ ਪੁਸਤਕ (ਪੰਜਾਬ ਵਿਚ ਕਮਿਊਨਿਸਟ ਲਹਿਰ) ਦੇ ਮੁਤਾਬਿਕ "ਭਗਤ ਸਿੰਘ ਦੇ ਵਿਚਾਰਧਾਰਕ ਵਿਕਾਸ ਨੂੰ ਤਿੰਨ ਹਿੱਸਿਆਂ ਵਿਚ ਵੰਡ ਸਕਦੇ ਹਾਂ। ਜੇਕਰ ਅਸੀਂ ਭਗਤ ਸਿੰਘ ਦੀ ਜੀਵਨ ਘਟਨਾਵਲੀ ਉਤੇ ਨਜ਼ਰ ਮਾਰੀਏ ਤਾਂ ਪਤਾ ਲੱਗੇਗਾ ਕਿ ੧੯੨੬ ਵਿਚ (ਜਦੋਂ ਉਹ ੧੯ ਸਾਲ ਦਾ ਸੀ) ਉਹ ਮਿਲੀਟੈਂਟ ਕੌਮਵਾਦੀ ਸੀ। ੧੯੨੬ ਤੋਂ ਲੈ ਕੇ ੧੯੨੮ ਤੱਕ ਉਹ ਆਇਰਿਸ਼ ਇਨਕਲਾਬੀਆਂ ਅਤੇ ਰੂਸੀ ਅਰਾਜਕਤਾਵਾਦੀਆਂ ਤੋਂ ਡੂੰਘੀ ਤਰ੍ਹਾਂ ਪ੍ਰਭਾਵਿਤ ਹੁੰਦਾ ਹੈ। ਪਰ ਇਸ ਦਾ ਭਾਵ ਇਹ ਨਹੀਂ ਕਿ ਇਸ ਸਮੇਂ ਉਸ ਨੂੰ ਕਮਿਊਨਿਜ਼ਮ ਬਾਰੇ ਬਿਲਕੁਲ ਹੀ ਪਤਾ ਨਹੀਂ ਸੀ। ੧੯੨੮ ਵਿਚ ਕਿਰਤੀ ਵਿਚ ਲਿਖੇ ਆਪਣੇ ਇਕ ਲੇਖ ਅਰਾਜਕਤਾਵਾਦ ਦਾ ਇਤਿਹਾਸ ਦੇ ਅੰਤ ਵਿਚ ਉਹ ਪਾਠਕਾਂ ਨਾਲ ਵਾਅਦਾ ਕਰਦਾ ਹੈ ਕਿ ਅਗਲਾ ਲੇਖ ਉਹ ਕਮਿਊਨਿਜ਼ਮ ਬਾਰੇ ਲਿਖੇਗਾ। ਹਾਲਾਂਕਿ ਉਹ ਉਸ ਵੇਲੇ ਅਜੇ ਕਮਿਊਨਿਜ਼ਮ (ਸਮਾਜਵਾਦ) ਦੇ ਵਿਚਾਰ ਪ੍ਰਬੰਧ ਤੋਂ ਕਾਇਲ ਨਹੀਂ ਸੀ ਹੋਇਆ। ...ਅਪ੍ਰੈਲ ੧੯੨੯ ਤੋਂ ਬਾਅਦ ਉਸ ਦੇ ਬੌਧਿਕ ਵਿਕਾਸ ਦਾ ਤੀਸਰਾ ਦੌਰ ਸ਼ੁਰੂ ਹੁੰਦਾ ਹੈ - "ਮਾਰਕਸਵਾਦ ਲੈਨਿਨਵਾਦ" ਦੇ ਡੂੰਘੇ ਅਧਿਅਨ ਦਾ ਦੌਰ। 2

ਇਸੇ ਪੁਸਤਕ ਦੇ ਲੇਖਕ ਨੇ ਲੈਨਿਨ ਨਾਲ ਭਗਤ ਸਿੰਘ ਨੂੰ ਤੁਲਨਾਉਂਦਿਆਂ ਹੋਇਆਂ ਦੱਸਿਆ ਹੈ ਕਿ ਲੈਨਿਨ ਦਾ ਇਕ ਭਾਈ ਰੂਸੀ ਜ਼ਾਰਸ਼ਾਹੀ ਹੱਥੋਂ ਸ਼ਹੀਦ ਹੋਇਆ ਸੀ ਤਾਂ ਭਗਤ ਸਿੰਘ ਦੇ ਚਾਚਾ ਜੀ ਸ. ਅਜੀਤ ਸਿੰਘ ਦਾ ਸਾਰਾ ਜੀਵਨ ਜਲਾਵਤਨੀ ਵਿਚ ਦੇਸ਼ ਲਈ ਲੜਦਿਆਂ ਬਤੀਤ ਹੋਇਆ। ਰੂਸੀ ਕਿਸਾਨੀ ਦੀ

ਲਹਿਰ ਦੇ ਨਰੋਧਨਿਕ ਆਗੂ ਸਾਇਬੇਰੀਆ ਵਿਚ ਨਿਰਵਾਸਤ ਸਨ ਅਤੇ ਭਾਰਤ (ਵਿਸ਼ੇਸ਼ ਕਰ ਪੰਜਾਬ) ਦੀ ਗ਼ਦਰ ਪਾਰਟੀ ਦੇ ਲੋਕ ਅੰਡੇਮਾਨ (ਕਾਲੇ ਪਾਣੀਆਂ) ਵਿਚ ਉਮਰ ਭਰ ਲਈ ਕੈਦ ਸਨ। ਭਗਤ ਸਿੰਘ ਨੂੰ ਕੂਕਾ ਅੰਦੋਲਨ ਅਤੇ ਗ਼ਦਰ ਪਾਰਟੀ ਤੋਂ ਬਾਅਦ ਲਾਲਾ ਲਾਜਪਤ ਰਾਏ ਅਤੇ ਸੱਤਿਆਪਾਲ ਦੇ ਮਿਲੀਟੈਂਟ ਕੌਮਵਾਦ ਨੇ ਪ੍ਰਭਾਵਿਤ ਕੀਤਾ। ਪਰ ਲੈਨਿਨ ਦੇ ਰੂਸ ਵਿਚ ਜਿਹੜੀ ਮਜ਼ਦੂਰ ਜਮਾਤ ਉਸ ਦੇ ਵੇਲੇ ਉਭਰ ਰਹੀ ਸੀ, ਭਗਤ ਸਿੰਘ ਦੇ ਪੰਜਾਬ ਵਿਚ ਉਸ ਸਮੇਂ ਮਜ਼ਦੂਰਾਂ ਜਾਂ ਕਿਸਾਨੀ ਦੀ ਕਿਸੇ ਲਹਿਰ ਦੀ ਅਣਹੋਂਦ ਕਾਰਨ ਹੀ ਭਗਤ ਸਿੰਘ ਤੇ ਰੂਸੀ ਅਰਾਜਕਤਾਵਾਦੀ ਵਿਚਾਰ ਹਾਵੀ ਰਹੇ। ਜੇਲ੍ਹ ਜੀਵਨ ਵਿਚ ਕੀਤੇ ਗੰਭੀਰ ਮੁਤਾਲਿਆ ਨੇ ਉਸ ਨੂੰ ਪੱਕੀ ਤਰ੍ਹਾਂ ਮਾਰਕਸਵਾਦ ਨਾਲ ਜੋੜ ਦਿੱਤਾ ਸੀ ਜੋ ਉਸ ਦੀਆਂ ਜੇਲ੍ਹ ਡਾਇਰੀਆਂ ਅਤੇ ਹੋਰ ਕਾਰਵਾਈਆਂ ਤੋਂ ਪ੍ਰਦਰਸ਼ਿਤ ਹੁੰਦਾ ਹੈ। ਅਜੈ ਘੋਸ਼, ਸ਼ਿਵ ਵਰਮਾ, ਪੰਡਿਤ ਕਿਸ਼ੋਰੀ ਲਾਲ ਜਾਂ ਟੀਕਾ ਰਾਮ ਸੁਖਨ ਜਿਹੇ ਭਗਤ ਸਿੰਘ ਜਾਂ ਉਸ ਤੋਂ ਮਗਰਲੇ ਕ੍ਰਾਂਤੀਕਾਰੀਆਂ ਨੇ ਕਮਿਊਨਿਸਟ ਪਾਰਟੀ ਵਿਚ ਹੀ ਆਪਣੇ ਆਪ ਨੂੰ ਸਹੀ ਅਨੁਭਵ ਕੀਤਾ।

ਭਗਤ ਸਿੰਘ ਲਈ ਮਾਰਕਸ ਕੋਈ ਮਿਥਿਹਾਸਕ ਜੀਅ ਨਹੀਂ ਹੈ ਤੇ ਨਾ ਹੀ ਉਸ ਨੇ ਕੋਈ ਧਾਰਮਿਕ ਅਟੱਲ ਸੱਚਾਈ ਲੱਭੀ ਹੈ। ਫਾਂਸੀ ਦੀ ਕੋਠੜੀ ਤੋਂ ਉਸ ਨੇ ਸੁਖਦੇਵ ਨੂੰ ਇਕ ਖ਼ਤ ਵਿਚ ਲਿਖਿਆ:

"ਜੇ ਅਸੀਂ ਮੈਦਾਨ ਵਿਚ ਨਾ ਆਏ ਹੁੰਦੇ, ਤਾਂ ਕੀ ਇਹਦਾ ਭਾਵ ਇਹ ਹੁੰਦਾ ਕਿ ਕੋਈ ਇਨਕਲਾਬੀ ਅਮਲ ਵਾਪਰਦਾ ਹੀ ਨਾ। ਜੇ ਤੁਸੀਂ ਅਜਿਹਾ ਸਮਝਦੇ ਹੋ, ਤੁਸੀਂ ਗ਼ਲਤ ਹੋ। ਇਹ ਠੀਕ ਹੈ ਕਿ ਅਸੀਂ (ਰਾਜਨੀਤਕ) ਮਾਹੌਲ ਬਦਲਣ ਵਿਚ ਵੱਡੀ ਹੱਦ ਤੱਕ ਮੱਦਦ ਦਿੱਤੀ। ਇਹਦੇ ਨਾਲ ਹੀ ਅਸੀਂ ਤਾਂ ਸਾਡੇ ਸਮਿਆਂ ਦੀ ਲੋੜ ਦੀਆਂ ਪੈਦਾਵਾਰਾਂ ਹੀ ਹਾਂ। ਮੈਂ ਤਾਂ ਇਹ ਵੀ ਕਹਾਂਗਾ ਕਿ ਕਮਿਊਨਿਜ਼ਮ ਦਾ ਸਿਰਜਕ ਮਾਰਕਸ ਅਸਲ ਵਿਚ ਇਸ ਵਿਚਾਰਧਾਰਾ ਦਾ ਸਿਰਜਕ ਨਹੀਂ ਸੀ। ਇਹ ਯੂਰਪ ਦਾ ਸਨਅਤੀ ਇਨਕਲਾਬ ਸੀ ਜਿਹਨੇ ਇਕ ਖ਼ਾਸ ਸੋਚਣ-ਢੰਗ ਵਾਲੇ ਬਹੁਤੇ ਸਾਰੇ ਵਿਅਕਤੀ ਪੈਦਾ ਕੀਤੇ। ਮਾਰਕਸ ਇਨ੍ਹਾਂ ਵਿਅਕਤੀਆਂ ਵਿਚੋਂ ਕੇਵਲ ਇਕ ਹੀ ਸੀ। ਆਪਣੀ ਹਾਲਤ ਵਿਚ ਮਾਰਕਸ ਨੇ ਬਿਨਾਂ-ਸ਼ੱਕ ਆਪਦੇ ਸਮੇਂ ਦੀ ਲਹਿਰ ਨੂੰ ਇਕ ਵਿਸ਼ੇਸ਼ ਗਤੀ ਦੇਣ ਵਿਚ ਮੱਦਦ ਦਿੱਤੀ। ਇਸ ਦੇਸ਼ ਵਿਚ ਸਮਾਜਵਾਦੀ ਜਾਂ ਕਮਿਊਨਿਸਟ ਵਿਚਾਰ ਤੁਸੀਂ ਅਤੇ ਮੈਂ ਪੈਦਾ ਨਹੀਂ ਕੀਤੇ। ਇਹਦੇ ਉਲਟ, ਉਹ ਸਾਡੇ ਉਤੇ, ਸਾਡੇ ਸਮੇਂ ਅਤੇ ਸਾਡੀਆਂ ਹਾਲਤਾਂ ਦੇ ਪ੍ਰਭਾਵ ਦਾ ਸਿੱਟਾ ਹਨ। ਬਿਨਾਂ ਸ਼ੱਕ ਅਸੀਂ ਇਨ੍ਹਾਂ ਵਿਚਾਰਾਂ ਦੇ ਪ੍ਰਚਾਰ ਵੱਲ, ਸਰਲ ਜਿਹੇ ਅਤੇ ਸਨਿਮਰ ਜਿਹੇ ਢੰਗ ਨਾਲ ਆਪਣੀ ਦੇਣ ਦਿੱਤੀ ਹੈ। 3

ਆਪਣੇ ਗਹਿਨ ਅਧਿਅਨ ਦੇ ਸਿਰ 'ਤੇ ਹੀ ਭਗਤ ਸਿੰਘ ਦੇ ਇਨਕਲਾਬੀ ਵਿਚਾਰਾਂ ਦੀ ਧਾਰ ਤਿੱਖੀ ਹੁੰਦੀ ਹੈ। "ਹਿੰਦੁਸਤਾਨ ਸੋਸ਼ਲਿਸਟ ਰੀਪਬਲਿਕਨ ਆਰਮੀ" ਦੇ ਐਲਾਨਨਾਮੇ ਵਿਚ ਭਗਤ ਸਿੰਘ ਲਿਖਦੇ ਹਨ - ਇਨਕਲਾਬ ਇਕ ਅਜਿਹਾ

ਕਰਿਸ਼ਮਾ ਹੈ ਜਿਸ ਨਾਲ ਕੁਦਰਤ ਪ੍ਰੇਮ ਕਰਦੀ ਹੈ ਅਤੇ ਜਿਹਦੇ ਬਿਨਾਂ ਕੋਈ ਪ੍ਰਗਤੀ ਨਹੀਂ ਹੋ ਸਕਦੀ - ਨਾ ਪ੍ਰਕ੍ਰਿਤੀ ਵਿਚ ਅਤੇ ਨਾ ਹੀ ਇਨਸਾਨੀ ਕਾਰੋਬਾਰ ਵਿਚ। ਇਨਕਲਾਬ ਯਕੀਨਨ ਹੀ ਬਿਨਾਂ ਸੋਚੇ ਸਮਝੇ ਕਤਲਾਂ ਅਤੇ ਅਗਜ਼ਨੀ ਦੀ ਖ਼ੂੰ-ਖਾਰ ਮੁਹਿੰਮ ਨਹੀਂ ਅਤੇ ਨਾ ਹੀ ਇੱਥੇ ਉਹ ਕੁਝ ਬੰਬ ਮਾਰਨੇ ਅਤੇ ਗੋਲੀਆਂ ਚਲਾਉਣਾ ਹੈ ਅਤੇ ਨਾ ਹੀ ਇਹ ਸੱਭਿਅਤਾ ਦੇ ਸਾਰੇ ਨਿਸ਼ਾਨਾਂ ਨੂੰ ਮਿਟਾਉਣਾ ਹੈ, ਅਤੇ ਸਮੇਂ ਅਨੁਸਾਰ ਨਿਆਂ ਅਤੇ ਬਰਾਬਰੀ ਦੇ ਸਿਧਾਂਤਾਂ ਨੂੰ ਖ਼ਤਮ ਕਰਨਾ ਹੈ। ਇਨਕਲਾਬ ਕੋਈ ਮਾਯੂਸੀ ਤੋਂ ਪੈਦਾ ਹੋਇਆ ਫ਼ਲਸਫ਼ਾ ਨਹੀਂ ਅਤੇ ਨਾ ਹੀ ਇਹ ਸਿਰਲੱਥਾਂ ਦਾ ਕੋਈ ਸਿਧਾਂਤ ਹੈ। ਇਹ ਇਕ ਪੱਕੀ ਅਤੇ ਜਿਊਂਦੀ ਸ਼ੈਅ ਹੈ। ਨਵੇਂ ਅਤੇ ਪੁਰਾਣੇ ਦੇ, ਜ਼ਿੰਦਗੀ ਅਤੇ ਜਿੰਦਾ ਮੌਤ ਦੇ, ਰੌਸ਼ਨੀ ਅਤੇ ਹਨੇਰੇ ਦੇ ਅੰਦਰੂਨੀ ਦਵੰਦ ਦਾ ਪ੍ਰਗਟਾਵਾ ਹੈ, ਕੋਈ ਸੰਜੋਗ ਨਹੀਂ। ਨਾ ਕੋਈ ਸੰਗੀਤਮਈ ਇਕਸਾਰਤਾ ਹੈ ਅਤੇ ਨਾ ਕੋਈ ਤਾਲ ਹੈ, ਜੋ ਕ੍ਰਾਂਤੀ ਤੋਂ ਬਿਨਾਂ ਆਈ ਹੋਵੇ। 'ਗੋਲੀਆਂ ਦਾ ਰਾਗ', ਜਿਹਦੇ ਬਾਰੇ ਕਵੀ ਗਾਉਂਦੇ ਆਏ ਹਨ, ਸੱਚਾਈ ਰਹਿਤ ਹੋ ਜਾਵੇਗਾ ਜੇ ਕ੍ਰਾਂਤੀ ਨੂੰ ਸਮੁੱਚੀ ਦ੍ਰਿਸ਼ਟੀ ਵਿਚੋਂ ਹੀ ਖ਼ਤਮ ਕਰ ਦਿੱਤਾ ਜਾਵੇ। ਕ੍ਰਾਂਤੀ ਇਕ ਨੇਮ ਹੈ, ਕ੍ਰਾਂਤੀ ਇਕ ਆਦਰਸ਼ ਹੈ, ਕ੍ਰਾਂਤੀ ਇਕ ਸੱਚ ਹੈ।4

ਆਪਣੀ ਇਕ ਹੋਰ ਪ੍ਰਸਿੱਧ ਲਿਖਤ "ਬੰਬ ਦਾ ਫ਼ਲਸਫ਼ਾ" ਵਿਚ ਕ੍ਰਾਂਤੀ ਜਾਂ ਇਨਕਲਾਬ ਤੋਂ ਉਨ੍ਹਾਂ ਦਾ ਕੀ ਮਕਸਦ ਸੀ, ਇਸ ਨੂੰ ਹੋਰ ਸਪੱਸ਼ਟ ਕਰਦੇ ਹਨ। ਕ੍ਰਾਂਤੀਕਾਰੀਆਂ ਦਾ ਵਿਸ਼ਵਾਸ ਹੈ ਕਿ ਦੇਸ਼ ਨੂੰ ਕ੍ਰਾਂਤੀ ਦੁਆਰਾ ਹੀ ਆਜ਼ਾਦੀ ਮਿਲੇਗੀ। ਉਹ ਜਿਸ ਕ੍ਰਾਂਤੀ ਲਈ ਕੋਸ਼ਿਸ਼ ਵਿਚ ਲੱਗੇ ਹਨ, ਜਿਸ ਕ੍ਰਾਂਤੀ ਦਾ ਸਵਰੂਪ ਉਨ੍ਹਾਂ ਦੇ ਸਾਹਮਣੇ ਸਪੱਸ਼ਟ ਹੈ ਉਸ ਦਾ ਅਰਥ ਕੇਵਲ ਇਹ ਨਹੀਂ ਕਿ ਵਿਦੇਸ਼ੀ ਹਾਕਮਾਂ ਅਤੇ ਉਨ੍ਹਾਂ ਦੇ ਪਿੱਠੂਆਂ ਨਾਲ ਇਨਕਲਾਬੀਆਂ ਦਾ ਸਿਰਫ਼ ਹਥਿਆਰਬੰਦ ਟਾਕਰਾ ਹੋਵੇ, ਸਗੋਂ ਇਸ ਹਥਿਆਰਬੰਦ ਟਾਕਰੇ ਦੇ ਨਾਲ ਨਾਲ ਨਵੀਂ ਸਮਾਜਿਕ ਵਿਵਸਥਾ ਦੇ ਦਰ ਦੇਸ਼ ਲਈ ਖੁੱਲ੍ਹ ਜਾਣ। ਇਨਕਲਾਬ, ਸਰਮਾਏਦਾਰੀ, ਵਰਗਵਾਦ ਅਤੇ ਕੁਝ ਕੁ ਲੋਕਾਂ ਨੂੰ ਹੀ ਵਿਸ਼ੇਸ਼ ਅਧਿਕਾਰ ਦਿਵਾਉਣ ਵਾਲੀ ਪ੍ਰਣਾਲੀ ਦਾ ਅੰਤ ਕਰ ਦੇਵੇਗਾ। ਉਹ ਰਾਸ਼ਟਰ ਨੂੰ ਆਪਣੇ ਪੈਰਾਂ 'ਤੇ ਖੜ੍ਹਾ ਕਰੇਗਾ ਜਿਸ ਤੋਂ ਨਵੀਨ ਰਾਸ਼ਟਰ ਅਤੇ ਨਵੇਂ ਸਮਾਜ ਦਾ ਜਨਮ ਹੋਵੇਗਾ। ਇਨਕਲਾਬ ਦੀ ਸਭ ਤੋਂ ਵੱਡੀ ਗੱਲ ਇਹੋ ਹੋਵੇਗੀ ਕਿ ਉਹ ਮਜ਼ਦੂਰਾਂ ਕਿਸਾਨਾਂ ਦਾ ਰਾਜ ਕਾਇਮ ਕਰਕੇ ਉਨ੍ਹਾਂ ਸਾਰੇ ਸਮਾਜਿਕ ਤੌਰ 'ਤੇ ਬੇਲੋੜੇ ਤੱਤਾਂ ਨੂੰ ਸਮਾਪਤ ਕਰ ਦੇਵੇਗਾ ਜੋ ਦੇਸ਼ ਦੀ ਸਿਆਸੀ ਤਾਕਤ ਖੋਹੀ ਬੈਠੇ ਹਨ।5

ਮਹਾਤਮਾ ਗਾਂਧੀ ਦੁਆਰਾ 1922 ਈਸਵੀ ਵਿਚ ਚੌਰੀ ਚੌਰਾ, ਜ਼ਿਲ੍ਹਾ ਗੋਰਖਪੁਰ ਵਿਚ ਲੋਕਾਂ ਦੀ ਇਕ ਉਗਰ ਭੀੜ ਦੁਆਰਾ ਪੁਲਿਸ ਥਾਣੇ ਨੂੰ ਅੱਗ ਲਾਉਣ ਤੋਂ ਬਾਅਦ, ਅਸਹਿਯੋਗ ਅੰਦੋਲਨ ਜੋ ਸਿਖਰ 'ਤੇ ਸੀ, ਵਾਪਸ ਲਏ ਜਾਣ ਕਾਰਨ ਦੇਸ਼ ਦੇ ਨਵਯੁਵਕਾਂ ਦਾ ਉਨ੍ਹਾਂ ਤੋਂ ਮੋਹ ਭੰਗ ਹੋਣਾ ਸ਼ੁਰੂ ਹੋ ਗਿਆ ਸੀ। ਭਗਤ ਸਿੰਘ, ਭਗਵਤੀ ਚਰਨ ਵੋਹਰਾ ਅਤੇ ਸੁਖਦੇਵ ਜਿਹੇ ਅਨੇਕਾਂ ਵਿਦਿਆਰਥੀਆਂ

ਨੇ ਜਿਨ੍ਹਾਂ ਗਾਂਧੀ ਜੀ ਦੇ ਸੱਦੇ 'ਤੇ ਆਪਣੇ ਸਕੂਲ-ਕਾਲਜ ਛੱਡ ਦਿੱਤੇ ਸਨ, ਹੱਕੇ ਬੱਕੇ ਰਹਿ ਗਏ। ਨੌਕਰੀਆਂ ਛੱਡਣ ਵਾਲੇ ਭਾਰਤੀ ਵੀ ਮਾਯੂਸ ਹੋਏ। ਗਾਂਧੀ ਜੀ ਦੇ ਇਸ ਫੈਸਲੇ ਦੀ ਜਦੋਂ ਜਿਹਲਾਂ ਵਿਚ ਡੱਕੇ ਆਗੂਆਂ ਨੇ ਨਿੰਦਾ ਕੀਤੀ ਤਾਂ ਉਨ੍ਹਾਂ ਨੇ ਕਿਹਾ ਕਿ ਇਕ ਕੈਦੀ "ਨਾਗਰਿਕਤਾ ਦੀ ਨਜ਼ਰ ਤੋਂ ਮਰ ਚੁੱਕਿਆ ਹੁੰਦਾ ਹੈ ਅਤੇ ਉਸ ਦੀ ਨੀਤੀ ਦੇ ਮਾਮਲੇ ਵਿਚ ਕੁਝ ਕਹਿਣ ਸੁਣਨ ਦਾ ਅਧਿਕਾਰ ਨਹੀਂ।" ਪ੍ਰੰਤੂ ਗਾਂਧੀ ਜੀ ਤੋਂ ਉਲਟ ਭਗਤ ਸਿੰਘ ਨੇ ਅੰਗਰੇਜ਼ੀ ਅਦਾਲਤਾਂ ਨੂੰ ਆਪਣੇ ਵਿਚਾਰਾਂ ਦੇ ਪ੍ਰਗਟਾਵੇ ਦਾ ਮੰਚ ਬਣਾਇਆ ਅਤੇ ਜਿਹਲ ਵਿਚੋਂ ਦੇਸ਼ ਵਾਸੀਆਂ ਨੂੰ ਉਨ੍ਹਾਂ ਦੀ ਸੱਚੀ ਸੁਾਧੀਨਤਾ ਅਤੇ ਲੁੱਟ ਖਸੁੱਟ ਅਤੇ ਅੱਤਿਆਚਾਰਾਂ ਤੋਂ ਮੁਕਤੀ ਦਾ ਮਾਰਗ ਵਿਖਾਇਆ। ਗਾਂਧੀ ਜੀ ਨੇ ਗਾਂਧੀ-ਇਰਵਨ ਪੈਕਟ ਵਿਚ, ੧੯੩੧ ਈ. ਵਿਚ ਭਗਤ ਸਿੰਘ ਤੇ ਸਾਥੀਆਂ ਦੀ ਰਿਹਾਈ ਜਾਂ ਘੱਟੋ ਘੱਟ ਮੌਤ ਦੀ ਸਜ਼ਾ ਨਾ ਦਿੱਤੇ ਜਾਣ ਦੀ ਮੰਗ ਤੋਂ ਮੂੰਹ ਇਸ ਲਈ ਫੇਰਿਆ ਕਿ ਉਨ੍ਹਾਂ ਨੇ ਹਿੰਸਾ ਕੀਤੀ ਸੀ। ਪਰ ਜਦੋਂ ਪੇਸ਼ਾਵਰ ਦੇ ਕਿੱਸਾ ਖ਼ਾਨੀ ਬਾਜ਼ਾਰ ਵਿਚ ਪਠਾਣ ਦੇਸ਼ ਭਗਤਾਂ ਤੇ ੧੯੩੦ ਈ. ਵਿਚ ਚੰਦਨ ਸਿੰਘ ਗੜ੍ਹਵਾਲੀ ਦੀ ਪਲਟਨ ਨੇ ਨਿਹੱਥੇ ਲੋਕਾਂ 'ਤੇ ਗੋਲੀ ਚਲਾਉਣ ਤੋਂ ਇਨਕਾਰ ਕਰ ਦਿੱਤਾ ਤਾਂ ਉਨ੍ਹਾਂ ਦਾ ਕੋਰਟ ਮਾਰਸ਼ਲ ਹੋ ਕੇ ਕਾਲੇਪਾਣੀ ਉਮਰ ਕੈਦ ਤੱਕ ਦੀਆਂ ਵਹਿਸ਼ੀ ਸਜ਼ਾਵਾਂ ਦਿੱਤੀਆਂ ਗਈਆਂ। ਹੁਣ ਜਦੋਂ ਗਾਂਧੀ ਜੀ ਨੂੰ ਲੰਦਨ ਵਿਚ ਗੋਲ ਮੇਜ਼ ਕਾਨਫਰੰਸ ਸਮੇਂ ਇਕ ਫਰਾਂਸੀਸੀ ਪੱਤਰਕਾਰ ਨੇ ਪੁੱਛਿਆ ਕਿ ਉਨ੍ਹਾਂ ਨੇ ਗੜ੍ਹਵਾਲੀ ਸਿਪਾਹੀਆਂ ਦੇ ਇਸ ਕੰਮ ਨੂੰ ਪਸੰਦ ਕਿਉਂ ਨਹੀਂ ਕੀਤਾ ਤਾਂ ਗਾਂਧੀ ਜੀ ਦਾ ਜੁਆਬ ਸੀ "ਜੋ ਸਿਪਾਹੀ ਗੋਲੀ ਚਲਾਉਣ ਤੋਂ ਇਨਕਾਰ ਕਰਦਾ ਹੈ, ਉਹ ਆਪਣੀ ਪਰਤੱਗਿਆ ਭੰਗ ਕਰਦਾ ਹੈ ਅਤੇ ਮੁਜਰਿਮਾਨਾ ਹੁਕਮ ਅਦੂਲੀ ਦਾ ਜੁਰਮ ਕਰਦਾ ਹੈ। ਮੈਂ ਅਫ਼ਸਰਾਂ ਅਤੇ ਸਿਪਾਹੀਆਂ ਨੂੰ ਹੁਕਮ ਅਦੂਲੀ ਕਰਨ ਲਈ ਨਹੀਂ ਕਹਿ ਸਕਦਾ ਕਿਉਂਕਿ ਜਦੋਂ ਮੇਰੇ ਹੱਥ ਵਿਚ ਤਾਕਤ ਹੋਵੇਗੀ ਤਾਂ ਮੈਨੂੰ ਵੀ ਇਨ੍ਹਾਂ ਅਫਸਰਾਂ ਅਤੇ ਸਿਪਾਹੀਆਂ ਤੋਂ ਕੰਮ ਲੈਣਾ ਪਵੇਗਾ।" ਸ਼ਾਇਦ ਗਾਂਧੀ ਜੀ ਨੂੰ ਇਹ ਪੂਰਵ ਆਭਾਸ ਹੋ ਗਿਆ ਸੀ ਕਿ ਸ਼ੋਸ਼ਣ ਆਧਾਰਿਤ ਢਾਂਚੇ ਨੂੰ ਕਾਇਮ ਰੱਖਣ ਲਈ, ਬਣਨ ਵਾਲੀ ਉਨ੍ਹਾਂ ਦੀ ਪਾਰਟੀ ਦੀ ਸਰਕਾਰ ਨੂੰ ਵੀ, ਆਜ਼ਾਦ ਮੁਲਕ ਵਿਚ ਰੋਜ਼ ਹੀ ਦੇਸ਼ ਦੀ ਕਿਸੇ ਨਾ ਕਿਸੇ ਨੁੱਕਰ ਵਿਚ, ਲਾਠੀ ਗੋਲੀ ਦਾ ਸਹਾਰਾ ਲੈਣਾ ਹੀ ਪਵੇਗਾ। ਇਸ ਲਈ ਗਾਂਧੀ ਜੀ ਦਾ ਹਿੰਸਾ-ਅਹਿੰਸਾ ਦਾ ਸਿਧਾਂਤ, ਉਨ੍ਹਾਂ ਦੀ ਲੋੜ ਮੁਤਾਬਿਕ ਕਿਤੇ ਵੀ ਕਿਸੇ ਵੀ ਹਾਲਤ ਵਿਚ ਬੜੇ ਹੀ ਲਚਕੀਲੇ ਢੰਗ ਨਾਲ ਵਰਤਿਆ ਜਾ ਸਕਦਾ ਸੀ।

ਇਹ ਭਗਤ ਸਿੰਘ ਹੀ ਸੀ ਜਿਹਨੇ ਆਪਣੇ ਗਹਿਨ ਚਿੰਤਨ ਅਤੇ ਵਸਤੂ ਜਗਤ ਦੇ ਠੋਸ ਨਿਰੀਖਣ ਦੁਆਰਾ ਇਹ ਮਹਿਸੂਸ ਕਰ ਲਿਆ ਸੀ ਕਿ ਸਾਡੇ ਦੇਸ਼ ਦੇ ਪੂੰਜੀਪਤੀ ਆਗੂਆਂ ਦੁਆਰਾ ਲੜਿਆ ਜਾ ਰਿਹਾ ਆਜ਼ਾਦੀ ਦਾ ਅੰਦੋਲਨ ਕਿਸੇ ਨਾ ਕਿਸੇ ਸਮਝੌਤੇ ਦੇ ਰੂਪ ਵਿਚ ਖ਼ਤਮ ਹੋ ਜਾਵੇਗਾ, ਪਰ ਉਹ ਤਾਂ ਇਕ ਇਨਕਲਾਬੀ ਸੀ ਅਤੇ ਆਪਣਾ ਮਨੋਰਥ ਇਉਂ ਪ੍ਰਗਟ ਕਰ ਰਹੇ ਸਨ, ਉਸ ਲੇਖ ਵਿਚ ਜੋ ੨

ਫਰਵਰੀ ੧੯੩੧ ਨੂੰ 'ਇਨਕਲਾਬੀ ਪ੍ਰੋਗਰਾਮ ਦਾ ਮਸੌਦਾ' ਸ਼ੀਰਸ਼ਕ ਹੇਠ ਛਪਿਆ ਸੀ – "ਕ੍ਰਾਂਤੀ ਤੋਂ ਸਾਡਾ ਕੀ ਆਸ਼ਾ ਹੈ, ਇਹ ਸਪੱਸ਼ਟ ਹੈ। ਇਸ ਸਦੀ ਵਿਚ ਇਹਦਾ ਸਿਰਫ਼ ਇਕ ਹੀ ਅਰਥ ਹੋ ਸਕਦਾ ਹੈ – ਜਨਤਾ ਦੇ ਲਈ, ਜਨਤਾ ਦਾ ਸਿਆਸੀ ਤਾਕਤ ਹਾਸਲ ਕਰਨਾ। ਹਕੀਕਤ ਵਿਚ ਇਹੀ ਹੈ 'ਕ੍ਰਾਂਤੀ', ਬਾਕੀ ਸਾਰੇ ਵਿਦਰੋਹ ਤਾਂ ਸਿਰਫ਼ ਮਾਲਕਾਂ ਦੀ ਤਬਦੀਲੀ ਦੁਆਰਾ ਸਰਮਾਏਦਾਰੀ ਸੜ੍ਹਿਆਂਦ ਨੂੰ ਹੀ ਅੱਗੇ ਵਧਾਉਂਦੇ ਹਨ। ਕਿਸੇ ਵੀ ਹੱਦ ਤੱਕ ਲੋਕਾਂ ਜਾਂ ਉਨ੍ਹਾਂ ਦੇ ਨਿਸ਼ਾਨਿਆਂ ਪ੍ਰਤੀ ਜਤਾਈ ਹਮਦਰਦੀ ਰਾਹੀਂ, ਜਨਤਾ ਤੋਂ ਹਕੀਕਤ ਨਹੀਂ ਛਿਪਾਈ ਜਾ ਸਕਦੀ, ਲੋਕ ਛਲ ਨੂੰ ਪਛਾਣਦੇ ਹਨ। ਭਾਰਤ ਵਿਚ ਅਸੀਂ ਭਾਰਤੀ ਕਾਮੇ ਦੀ ਹਕੂਮਤ ਤੋਂ ਘੱਟ ਕੁਝ ਨਹੀਂ ਚਾਹੁੰਦੇ ਹਾਂ। ਭਾਰਤੀ ਕਾਮਿਆਂ ਨੇ – ਭਾਰਤ ਵਿਚ ਸਾਮਰਾਜਵਾਦੀਆਂ ਅਤੇ ਉਸੇ ਸ਼ੋਸ਼ਣ-ਆਧਾਰਿਤ ਆਰਥਿਕ ਵਿਵਸਥਾ ਦੇ ਪੈਰੋਕਾਰ, ਉਨ੍ਹਾਂ ਦੇ ਇਮਦਾਦੀਆਂ ਨੂੰ ਹਟਾ ਕੇ ਅੱਗੇ ਆਉਣਾ ਹੈ। ਅਸੀਂ ਗੋਰੀ ਬੁਰਿਆਈ ਦੀ ਜਗ੍ਹਾ ਤੇ ਕਾਲੀ ਬੁਰਿਆਈ ਨੂੰ ਲਿਆ ਕੇ ਫਿਰ ਬਿਪਤਾ ਨਹੀਂ ਝਾਗਣੀ ਚਾਹੁੰਦੇ। ਬੁਰਿਆਈਆਂ ਇਕ ਸੁਆਰਥੀ ਸਮੂਹ ਦੀ ਤਰ੍ਹਾਂ ਇਕ ਦੂਜੀ ਦਾ ਸਥਾਨ ਲੈਣ ਲਈ ਤਿਆਰ ਹਨ।"6

ਭਗਤ ਸਿੰਘ ਅੱਗੇ ਚੱਲ ਕੇ ਉਸੇ ਲੇਖ ਵਿਚ ਲਿਖਦੇ ਹਨ – "ਭਾਰਤ ਸਰਕਾਰ ਦਾ ਪ੍ਰਮੁੱਖ, ਲਾਰਡ ਰੀਡਿੰਗ ਦੀ ਜਗਹ ਜੇ ਸਰ ਪੁਰਸ਼ੋਤਮ ਦਾਸ ਠਾਕੁਰ ਹੋਵੇ ਤਾਂ ਉਨ੍ਹਾਂ (ਜਨਤਾ) ਨੂੰ ਇਸ ਨਾਲ ਕੀ ਫ਼ਰਕ ਪੈਂਦਾ ਹੈ? ਇਕ ਕਿਸਾਨ ਨੂੰ ਇਸ ਨਾਲ ਕੀ ਫ਼ਰਕ ਪੈਂਦਾ ਹੈ ਜੇ ਲਾਰਡ ਇਰਵਿਨ ਦੀ ਜਗ੍ਹਾ ਤੇਜ ਬਹਾਦੁਰ ਸਪਰੂ ਆ ਜਾਵੇ?... ਇਨਕਲਾਬ ਦਾ ਅਰਥ ਮੌਜੂਦਾ ਸਮਾਜਿਕ ਢਾਂਚੇ ਵਿਚ ਮੁਕੰਮਲ ਤਬਦੀਲੀ ਹਾਸਿਲ ਕਰਨਾ ਹੈ....। ਸਾਡਾ ਮਤਲਬ ਜਨਤਾ ਦੀ ਆਰਥਿਕ ਆਜ਼ਾਦੀ ਤੋਂ ਹੈ ਤੇ ਇਸੇ ਲਈ ਅਸੀਂ ਸਿਆਸੀ ਤਾਕਤ ਹਾਸਲ ਕਰਨਾ ਚਾਹੁੰਦੇ ਹਾਂ।"

ਭਗਤ ਸਿੰਘ ਦਾ ਸ਼ੋਸ਼ਣ-ਮੁਕਤ ਸਮਾਜਿਕ ਆਰਥਿਕ-ਵਿਵਸਥਾ ਦੀ ਸਥਾਪਨਾ ਦੁਆਰਾ ਹੀ, ਮਿਹਨਤਕਸ਼ ਅਵਾਮ ਦੇ ਤਮਾਮ ਮਾਮਲੇ ਹੱਲ ਹੋਣ ਵਿਚ ਅਡਿੱਗ ਭਰੋਸਾ ਸੀ। ਉਹ ਬੁਰਜੂਆ ਜਮਹੂਰੀਅਤ ਦੀ ਥਾਂ ਸਮਾਜਵਾਦੀ ਜਮਹੂਰੀਅਤ ਦਾ ਕੱਟੜ ਅਲੰਬਰਦਾਰ ਸੀ। ਇਸੇ ਲਈ ਆਪਣੀ ਫਾਂਸੀ ਤੋਂ ਸਿਰਫ਼ ਤਿੰਨ ਦਿਨ ਪਹਿਲਾਂ ਹੀ ੨੦ ਮਾਰਚ, ੧੯੩੧ ਨੂੰ ਪੰਜਾਬ ਦੇ ਗਵਰਨਰ ਦੇ ਨਾਂ ਇਕ ਪੱਤਰ ਵਿਚ ਭਗਤ ਸਿੰਘ ਨੇ ਲਿਖਿਆ—"ਅਸੀਂ ਇਹ ਕਹਿਣਾ ਚਾਹੁੰਦੇ ਹਾਂ ਕਿ ਜੰਗ ਜਾਰੀ ਹੈ ਅਤੇ ਇਹ ਉਦੋਂ ਤੱਕ ਜਾਰੀ ਰਹੇਗੀ ਜਦੋਂ ਤੱਕ ਭਾਰਤੀ ਕਿਸਾਨ ਅਤੇ ਇਥੋਂ ਦੇ ਕੁਦਰਤੀ ਸੰਸਾਧਨਾਂ ਦੀ ਲੁੱਟ ਖਸੁੱਟ ਮੁੱਠੀ ਭਰ ਜੋਕਾਂ ਦੁਆਰਾ ਕੀਤੀ ਜਾਂਦੀ ਰਹੇਗੀ। ਇਸ ਗੱਲ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਲੁੱਟ-ਖਸੁੱਟ ਅੰਗਰੇਜ਼ ਅਤੇ ਭਾਰਤੀ ਨੌਕਰਸ਼ਾਹੀ ਜਾਂ ਸਿਰਫ਼ ਭਾਰਤੀ ਨੌਕਰਸ਼ਾਹੀ ਕਰਦੀ ਹੈ। ਜੇ ਤੁਹਾਡੀ ਸਰਕਾਰ ਕੁਝ ਮਾਮੂਲੀ ਰਿਆਇਤਾਂ ਅਤੇ ਸਮਝੌਤਿਆਂ ਦੇ ਜ਼ਰੀਏ ਭਾਰਤੀ ਆਗੂਆਂ ਨੂੰ ਲੁਭਾਉਣ ਦਾ ਯਤਨ ਕਰਦੀ ਹੈ ਅਤੇ ਸਫਲ ਵੀ ਹੋ ਜਾਂਦੀ ਹੈ ਜਿਸ ਕਾਰਨ ਸੰਘਰਸ਼ ਕਰ

ਰਹੀਆਂ ਮੁੱਖ ਤਾਕਤਾਂ ਨੂੰ ਥੋਹੜਾ ਸਮਾਂ ਨਿਰਾਸ਼ ਹੋਣਾ ਪਵੇਗਾ ਤਾਂ ਵੀ ਕੋਈ ਗੱਲ ਨਹੀਂ। ਇਹਦੇ ਨਾਲ ਕੋਈ ਫ਼ਰਕ ਨਹੀਂ ਪੈਂਦਾ ਜੇ ਫਿਰ ਇਕ ਵਾਰ ਭਾਰਤੀ ਅੰਦੋਲਨ, ਕ੍ਰਾਂਤੀਕਾਰੀ ਪਾਰਟੀ ਸੰਘਰਸ਼ ਦੀ ਘੜੀ ਵਿਚ ਪਿੱਛੇ ਹਟ ਜਾਏ... ਜੰਗ ਜਾਰੀ ਰਹੇਗੀ। ਇਹ ਲੜਾਈ ਨਵੇਂ ਜੋਸ਼, ਨਵੀਂ ਤਾਕਤ ਅਤੇ ਨਵੀਂ ਮਜ਼ਬੂਤੀ ਨਾਲ ਉਦੋਂ ਤੱਕ ਜਾਰੀ ਰਹੇਗੀ ਜਦੋਂ ਤੱਕ ਕਿ ਸਮਾਜਵਾਦੀ ਜਮਹੂਰੀਅਤ ਦੀ ਸਥਾਪਨਾ ਨਹੀਂ ਹੋ ਜਾਂਦੀ ਅਤੇ ਮੌਜੂਦਾ ਸਮਾਜ ਵਿਵਸਥਾ ਨੂੰ ਪੂਰੀ ਤਰ੍ਹਾਂ ਬਦਲ ਕੇ 'ਸਰਵੇ ਭਵੰਤੂ ਸੁਖਿਨ' 'ਤੇ ਆਧਾਰਿਤ ਨਵੀਂ ਸਮਾਜ ਵਿਵਸਥਾ ਦਾ ਆਗਮਨ ਨਹੀਂ ਹੋ ਜਾਂਦਾ, ਜਿਹਦੇ ਵਿਚ ਹਰ ਤਰ੍ਹਾਂ ਦੇ ਸ਼ੋਸ਼ਣ ਦਾ ਖ਼ਾਤਮਾ ਹੋ ਜਾਵੇਗਾ ਅਤੇ ਮਾਨਵਤਾ ਸਹੀ ਮਾਅਨਿਆਂ ਵਿਚ ਸਦੀਵੀ ਅਮਨ ਦੇ ਯੁਗ ਵਿਚ ਦਾਖ਼ਲ ਹੋਵੇਗੀ। ਪੂੰਜੀਵਾਦ ਅਤੇ ਸਾਮਰਾਜਵਾਦ ਹੁਣ ਚੰਦ ਦਿਨਾਂ ਦੇ ਹੀ ਮਹਿਮਾਨ ਹਨ। ਇਹ ਲੜਾਈ ਨਾ ਤੇ ਅਸੀਂ ਸ਼ੁਰੂ ਕੀਤੀ ਸੀ ਅਤੇ ਨਾ ਹੀ ਇਹ ਸਾਡੀ ਜ਼ਿੰਦਗੀ ਦੇ ਨਾਲ ਖ਼ਤਮ ਹੋ ਜਾਵੇਗੀ। ਇਹ ਤਾਂ ਇਤਿਹਾਸ ਦੀਆਂ ਘਟਨਾਵਾਂ ਅਤੇ ਵਰਤਮਾਨ ਹਾਲਤਾਂ ਦਾ ਲਾਜ਼ਮੀ ਨਤੀਜਾ ਹੈ। ਸਾਡਾ ਨਿਮਾਣਾ ਬਲੀਦਾਨ ਉਸ ਲੜੀ ਦੀ ਇਕ ਕੜੀ ਹੀ ਹੋਵੇਗਾ, ਜਿਸ ਨੂੰ ਜਤਿਨ ਦਾਸ ਦੇ ਅਪੂਰਵ ਬਲੀਦਾਨ, ਕਾਮਰੇਡ ਭਗਵਤੀ ਚਰਨ ਵਰਮਾ ਦੀ ਦੁਖਦਾਈ ਪਰ ਮਹਾਨ ਸ਼ਹਾਦਤ ਅਤੇ ਸਾਡੇ ਵੀਰ ਯੋਧਾ ਆਜ਼ਾਦ ਦੀ ਗੌਰਵਪੂਰਣ ਮੌਤ ਨੇ ਖ਼ੂਬਸੂਰਤ ਬਣਾਇਆ ਹੈ।

ਵਿਗਿਆਨਕ ਸਮਾਜਵਾਦ ਦੇ ਮਹਾਨ ਸਿਧਾਂਤਾਂ ਨੂੰ ਡੂੰਘੇ ਅਧਿਅਨ ਬਾਦ ਆਪਣੇ ਜੀਵਨ ਵਿਚ ਉਤਾਰਨ ਸਦਕਾ ਭਗਤ ਸਿੰਘ ਦਾ ਜੀਵਨ ਦੇ ਹਰ ਪਹਿਲੂ ਬਾਰੇ ਸੋਚ ਵਿਚਾਰ ਕਿਸ ਤਰ੍ਹਾਂ ਬਦਲ ਗਿਆ ਸੀ ਲਿਖਦੀ ਹੈ ਭਗਤ ਸਿੰਘ ਦੀ ਭਤੀਜੀ ਸ੍ਰੀਮਤੀ ਵੀਰੇਂਦਰ ਸਿੱਧੂ - ਆਪਣੀ ਪੁਸਤਕ 'ਯੁਗ ਦਰਿਸ਼ਟਾ ਭਗਤ ਸਿੰਘ' ਵਿਚ - 'ਭਾਰਤੀ ਗ਼ਦਰ ਅੰਦੋਲਨ ਦੇ ਨੇਤਾ ਅਤੇ ਅਮਰੀਕਾ ਵਿਚ ਬਣੀ ਗ਼ਦਰ ਪਾਰਟੀ ਦੇ ਪਹਿਲੇ ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ ਨੇ ਇਕ ਦਿਨ ਭਗਤ ਸਿੰਘ ਨੂੰ ਪੁੱਛਿਆ, "ਭਗਤ ਸਿੰਘ! ਤੁਹਾਡੇ ਕੋਈ ਰਿਸ਼ਤੇਦਾਰ ਮਿਲਣ ਨਹੀਂ ਆਏ?" ਭਗਤ ਸਿੰਘ ਨੇ ਕਿਹਾ, "ਬਾਬਾ ਜੀ, ਮੇਰਾ ਖ਼ੂਨ ਦਾ ਰਿਸ਼ਤਾ ਤਾਂ ਸ਼ਹੀਦਾਂ ਦੇ ਨਾਲ ਹੈ, ਜਿਵੇਂ ਖ਼ੁਦੀ ਰਾਮ ਬੋਸ ਅਤੇ ਕਰਤਾਰ ਸਿੰਘ ਸਰਾਭਾ ਦੇ ਨਾਲ। ਅਸੀਂ ਇਕੋ ਲਹੂ ਦੇ ਬਣੇ ਹਾਂ। ਸਾਡਾ ਖ਼ੂਨ ਇਕੋ ਜਗ੍ਹਾ ਤੋਂ ਆਇਆ ਹੈ ਤੇ ਇਕੋ ਜਗ੍ਹਾ ਤੇ ਹੀ ਜਾ ਰਿਹਾ ਹੈ। ਦੂਜਾ ਰਿਸ਼ਤਾ ਆਪ ਲੋਕਾਂ ਨਾਲ ਹੈ, ਜਿਨ੍ਹਾਂ ਸਾਨੂੰ ਪ੍ਰੇਰਣਾ ਦਿੱਤੀ ਅਤੇ ਜਿਨ੍ਹਾਂ ਨਾਲ ਕਾਲ ਕੋਠੜੀਆਂ ਵਿਚ ਅਸਾਂ ਪਸੀਨਾ ਬਹਾਇਆ ਹੈ, ਤੀਜੇ ਰਿਸ਼ਤੇਦਾਰ ਉਹ ਹੋਣਗੇ, ਜੋ ਇਸ ਖ਼ੂਨ ਪਸੀਨੇ ਨਾਲ ਤਿਆਰ ਹੋਈ ਜ਼ਮੀਨ ਵਿਚ ਨਵੀਂ ਪੀੜ੍ਹੀ ਦੇ ਰੂਪ ਵਿਚ ਪੈਦਾ ਹੋਣਗੇ ਅਤੇ ਇਸ ਮਿਸ਼ਨ ਨੂੰ ਅੱਗੇ ਵਧਾਉਣਗੇ। ਇਨ੍ਹਾਂ ਤੋਂ ਇਲਾਵਾ ਕਿਹੜਾ ਰਿਸ਼ਤੇਦਾਰ ਹੈ ਆਪਣਾ ਬਾਬਾ ਜੀ!" ਹੁਣ ਭਗਤ ਸਿੰਘ ਦੀਆਂ ਆਸ਼ਾਵਾਂ ਅਤੇ ਉਮੀਦਾਂ ਦੇ ਉਹਨਾਂ ਦੇ ਵਾਰਿਸ ਕੌਣ ਬਣਨਗੇ? ਇਸ ਪ੍ਰਸ਼ਨ ਬਾਰੇ ਪਾਠਕ ਖ਼ੁਦ ਹੀ ਸੋਚਣ। 7

ਬਾਬਾ ਸੋਹਨ ਸਿੰਘ ਭਕਨਾ, ਜੋ ਭਗਤ ਸਿੰਘ ਦੇ ਪ੍ਰੇਰਣਾ ਸਰੋਤ ਬਣੇ, ਉਨ੍ਹਾਂ ਦੇ ਪ੍ਰੇਰਣਾ ਸਰੋਤ ਸਨ, ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਬਾਬਾ ਕੇਸਰ ਸਿੰਘ ਜੀ ਮੁਹਾਵੇ ਵਾਲੇ ਜਿਨ੍ਹਾਂ ਨੂੰ ਠਾਕੁਰ ਜੀ ਭੀ ਕਿਹਾ ਜਾਂਦਾ ਸੀ। 8 ਸੋਹਨ ਸਿੰਘ ਭਕਨਾ ੧੮੯੬ ਤੋਂ ੧੯੦੯ ਈ. ਤੱਕ ਬਾਬਾ ਜੀ ਦੀ ਸੰਗਤ ਵਿਚ ਆ ਕੇ ਮੁਕੰਮਲ ਤੌਰ ਤੇ ਬਦਲ ਵੀ ਚੁੱਕਾ ਸੀ ਅਤੇ ਜਾਗ੍ਰਿਤ ਅਵਸਥਾ ਵਿਚ ਵੀ ਆ ਗਿਆ ਸੀ। ਜਦੋਂ ਦੇਸ ਵਾਪਸੀ ਸਮੇਂ ਉਹ ਜਹਾਜ਼ੋਂ ਉਤਰਦਾ ਹੀ ਗ੍ਰਿਫ਼ਤਾਰ ਕਰ ਲਿਆ ਗਿਆ ਸੀ ਤਾਂ **ਉਸ ਦੇ ਪੁਰਾਣੇ ਨਾਮਧਾਰੀ ਸਬੰਧਾਂ ਕਾਰਨ ਸੀ. ਆਈ. ਡੀ. ਵਾਲੇ ਉਹਨੂੰ ਧਮਕਾਉਂਦੇ ਰਹਿੰਦੇ ਸਨ ਕਿ ਜੇ ਤੂੰ ਮੂੰਹ ਨਾ ਖੋਲ੍ਹਿਆ ਤਾਂ ਕੂਕਿਆਂ ਜਿਉਂ ਤੋਪ ਨਾਲ ਉਡਾਏ ਜਾਣ ਲਈ ਤਿਆਰ ਹੋ ਜਾ। ਸ਼ਹੀਦ ਭਗਤ ਸਿੰਘ ਆਪਣੇ ਪਿਤਾ ਕਿਸ਼ਨ ਸਿੰਘ ਨਾਲ ਦੁਆਬਾ ਦੇ ਮਸ਼ਹੂਰ ਪਿੰਡ ਮੁਠੱਡਾ ਕਲਾਂ ਵਿਚ, ਮਲੇਰ ਕੋਟਲੇ ਦੇ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਹੋਏ ਪਹਿਲੇ ਦੀਵਾਨ, ੧੭-੧੮-੧੯ ਜਨਵਰੀ ੧੯੨੧ ਈ. ਵਿਚ ਤਦੋਕੇ ਪੰਜਾਬ ਦੇ ਚੋਟੀ ਦੇ ਆਗੂਆਂ ਸਮੇਤ ਸ਼ਾਮਿਲ ਹੋਏ ਸਨ। ਇਹ ਮੇਲਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ ਸੀ।**9 ਸ਼ਹੀਦ ਭਗਤ ਸਿੰਘ ਦਾ ਬਚਪਨ ਅਤੇ ਜੁਆਨੀ ਲਾਹੌਰ ਸ਼ਹਿਰ ਵਿਖੇ ਬਤੀਤ ਹੋਏ। ਲਾਹੌਰ ਨਾਮਧਾਰੀ ਪ੍ਰਚਾਰ ਅਤੇ ਸਰਗਰਮੀਆਂ ਦਾ ਗੜ੍ਹ ਸੀ ਜਿੱਥੇ ਮਹਾਰਾਜ ਗੁਰਦਿਆਲ ਸਿੰਘ, ਮਹਾਰਾਜ ਨਿਹਾਲ ਸਿੰਘ (ਦੋਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਭਾਈ), ਸੰਤ ਨਿਧਾਨ ਸਿੰਘ ਆਲਮ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਆਦਿ ਨਾਮਧਾਰੀ ਵਿਦਵਾਨਾਂ ਅਤੇ ਪਰਚਾਰਕਾਂ ਦਾ ਤੌਰਾ ਫੇਰਾ ਰਹਿੰਦਾ ਸੀ। ਸ਼ਹੀਦ ਭਗਤ ਸਿੰਘ ਦੀ ਮਾਤਾ ਵਿਦਿਆਵਤੀ ਰੋਜ਼ ਚੰਡੀ ਦੀ ਵਾਰ ਦਾ ਪਾਠ ਕਰਿਆ ਕਰਦੀ ਸੀ। ਉਸ ਸਮੇਂ ਚੰਡੀ ਦੀ ਵਾਰ ਦਾ ਪਾਠ ਜ਼ਿਆਦਤਰ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਿੰਘ ਹੀ ਕਰਿਆ ਕਰਦੇ ਸਨ। ਭਗਤ ਸਿੰਘ ਦਾ ਪਰਿਵਾਰ ਦੁਆਬੇ ਤੋਂ ਲਾਇਲਪੁਰ ਦੀ ਬਾਰ ਅਤੇ ਫਿਰ ਲਾਹੌਰ ਸ਼ਹਿਰ ਵਿਚ ਆ ਰਹੇ ਸਨ। ਦੁਆਬਾ ਵੀ ਦੇਸ਼ਭਗਤ ਨਾਮਧਾਰੀਆਂ ਦੀਆਂ ਸਰਗਰਮੀਆਂ ਵਾਲਾ ਉੱਘਾ ਖਿੱਤਾ ਸੀ ਜਿਸ ਨੇ ਫਿਰ ਗ਼ਦਰ ਪਾਰਟੀ ਅਤੇ ਬੱਬਰ ਅਕਾਲੀ ਤਹਿਰੀਕ ਵਿਚ ਭਰਵਾਂ ਹਿੱਸਾ ਲਿਆ। ਸ਼ਹੀਦ ਭਗਤ ਸਿੰਘ ਹੋਰਾਂ ਦੀ ਸ਼ਹਾਦਤ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਦੇਸ਼ ਅਨੁਸਾਰ ਨਾਮਧਾਰੀ ਪ੍ਰਚਾਰਕ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਪੂਰੇ ਛੇ ਮਹੀਨੇ ਸਰਦਾਰ ਕਿਸ਼ਨ ਸਿੰਘ ਹੋਰਾਂ ਦੇ ਨਾਲ ਰਹੇ। ਸ. ਕਿਸ਼ਨ ਸਿੰਘ ਅਕਸਰ ਸ੍ਰੀ ਭੈਣੀ ਸਾਹਿਬ ਆਇਆ ਜਾਇਆ ਕਰਦੇ ਸਨ। ਸਤਿਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਅੰਦੋਲਨ ਤੋਂ ਗ੍ਰਹਿਣ ਕਰਨ ਵਾਲੇ ਪ੍ਰਭਾਵ ਦਾ ਅੰਦਾਜ਼ਾ ਦਿੱਲੀ ਤੋਂ ਛਪਣ ਵਾਲੇ ਹਿੰਦੀ ਮਾਸਿਕ ਪੱਤਰ 'ਮਹਾਂਰਥੀ' ਦੇ ਫਰਵਰੀ ਅਤੇ ਮਾਰਚ ੧੯੨੮ ਦੇ ਦੋ ਕਿਸ਼ਤਾਂ ਵਿਚ ਛੱਪਣ ਵਾਲੇ ਭਗਤ ਸਿੰਘ ਦੇ ਲੇਖ "ਪੰਜਾਬ ਮੇਂ ਵਿਰਾਟ ਵਿਪਲਵ ਕਾ ਪ੍ਰਥਮ ਆਯੋਜਨ' ਵਿਚੋਂ ਲਾਇਆ ਜਾ ਸਕਦਾ ਹੈ, ਜੋ ਉਸ ਨੇ ਬੀ.ਐਸ.ਸਿੰਧੂ ਦੇ ਨਾਂਅ ਹੇਠ ਲਿਖਿਆ। ਇਸੇ ਸਮੇਂ ਅੰਮ੍ਰਿਤਸਰ ਤੋਂ ਛਪਣ ਵਾਲੇ 'ਕਿਰਤੀ' ਰਸਾਲੇ

ਵਿਚ ਵੀ ਪੰਜਾਬੀ ਵਿਚ ਭਗਤ ਸਿੰਘ ਨੇ ਨਾਮਧਾਰੀ ਜਾਂ ਕੂਕਾ ਅੰਦੋਲਨ ਬਾਰੇ ਲਿਖਿਆ।

ਇਸ ਲੇਖ ਦਾ ਸਿਰਲੇਖ "ਪੰਜਾਬ ਮੇਂ ਵਿਰਾਟ ਵਿਪਲਵ ਦਾ ਪ੍ਰਥਮ ਆਯੋਜਨ ਕੂਕਾ-ਵਿਦਰੋਹ ਦਾ ਇਤਿਹਾਸ" ਹੀ ਇਸ ਗੱਲ ਨੂੰ ਸਪੱਸ਼ਟ ਕਰਦਾ ਹੈ ਕਿ ਭਗਤ ਸਿੰਘ ਉਸ ਸਮੇਂ ਦੇ ਆਮ ਪੜ੍ਹਿਆਂ-ਲਿਖਿਆਂ ਜਾਂ ਕੂਕਿਆਂ ਬਾਰੇ ਥੋੜ੍ਹਾ ਬਹੁਤ ਜਾਨਣ ਵਾਲਿਆਂ ਦੇ ਉਲਟ, ਇਸ ਤਹਿਰੀਕ ਦੇ ਮੰਤਕੀ ਨਤੀਜੇ ਬ੍ਰਿਟਿਸ਼ ਬਸਤੀਵਾਦੀ ਸਰਕਾਰ ਦੀਆਂ ਸਫ਼ਾਂ ਵਲੇਟਣ ਲਈ- ਕੂਕਿਆਂ ਦੀਆਂ ਸੁਚੇਤ ਕਾਰਵਾਈਆਂ ਪ੍ਰਤੀ ਬੜਾ ਸਪੱਸ਼ਟ ਸੀ। "ਵਿਰਾਟ ਵਿਪਲਵ" ਬਹੁਤ ਵੱਡੀ ਪੱਧਰ ਤੇ ਬਗ਼ਾਵਤ ਸ਼ਬਦ ਹੀ ਐਨ ਨਿਸ਼ਾਨੇ 'ਤੇ ਪੁੱਜ ਜਾਂਦਾ ਹੈ। ਪਹਿਲੇ ਪਹਿਰੇ ਵਿਚ ਹੀ ਭਗਤ ਸਿੰਘ ਇਹ ਲੇਖ ਲਿਖਣ ਪ੍ਰਤੀ ਆਪਣਾ ਮਨੋਰਥ ਵੀ ਸਪੱਸ਼ਟ ਕਰ ਦਿੰਦਾ ਹੈ ਅਤੇ ਸਾਰੇ ਅੰਦੋਲਨ ਦਾ ਜਿਨ੍ਹਾਂ ਘਟਨਾਵਾਂ ਕਰਕੇ, ਵਾਂਛਿਤ ਪਰਿਣਾਮ ਸਾਹਮਣੇ ਨਹੀਂ ਆ ਸਕਿਆ, ਉਸ 'ਤੇ ਵੀ ਆਪਣੀ ਟਿੱਪਣੀ ਕਰ ਦਿੰਦਾ ਹੈ-

"ਸਿੱਖਾਂ ਵਿਚ ਇਕ ਉਪ ਫਿਰਕਾ ਹੈ ਜੋ ਨਾਮਧਾਰੀ ਜਾਂ ਕੂਕਾ ਅਖਵਾਉਂਦਾ ਹੈ। ਇਹ ਦਾ ਇਤਿਹਾਸ ਕੋਈ ਬਹੁਤਾ ਪੁਰਾਣਾ ਨਹੀਂ। ਪਿਛਲੇ ਸਦੀ ਦੇ ਅੱਧ ਤੋਂ ਬਾਅਦ ਇਹਦਾ ਆਰੰਭ ਹੋਇਆ ਸੀ। ਇਹਦੇ ਬਾਨੀ ਸ੍ਰੀ ਗੁਰੂ ਰਾਮ ਸਿੰਘ ਜੀ ਇਕ ਕੱਟੜ ਇਨਕਲਾਬੀ ਸਨ। ਇਕ ਮਸ਼ਹੂਰ ਭਗਤ, ਸਮਾਜ ਦੇ ਦੋਸ਼ ਤੱਕ ਕੇ ਇਕ ਵਿਦਰੋਹੀ ਸਮਾਜ ਸੁਧਾਰਕ ਬਣ ਗਏ ਅਤੇ ਇਕ ਸੱਚੇ ਸਮਾਜ ਸੁਧਾਰਕ ਵਾਂਗ ਜਦੋਂ ਉਹ ਕਰਮ ਖੇਤਰ ਵਿਚ ਅਗਾਂਹ ਨਿੱਤਰੇ ਤਾਂ ਉਨ੍ਹਾਂ ਵੇਖਿਆ ਕਿ ਦੇਸ਼ ਦੀ ਉਨਤੀ ਲਈ, ਗੁਲਾਮੀ ਦੀਆ ਬੇੜੀਆਂ ਨੂੰ ਕੱਟਣਾ ਸਭ ਤੋਂ ਜ਼ਰੂਰੀ ਹੈ। ਵਿਦੇਸ਼ੀ ਰਾਜ ਵਿਰੁੱਧ ਇਨਕਲਾਬ ਦੀ ਤਿਆਰੀ ਵਸੀਹ ਪੈਮਾਨੇ ਉਤੇ ਕੀਤੀ। ਉਸ ਦੀ ਤਿਆਰੀ ਦੇ ਦੌਰਾਨ ਹੀ ਜੋ ਕੁਝ ਝਗੜਾ ਫ਼ਸਾਦ ਹੋ ਗਿਆ, ਉਸ ਤੋਂ ਹਾਕਮਾਂ ਨੂੰ ਲਹਿਰ ਨੂੰ ਕੁਚਲਣ ਦਾ ਚੰਗਾ ਮੌਕਾ ਮਿਲ ਗਿਆ। 10

ਸ੍ਰੀ ਸਤਿਗੁਰੂ ਰਾਮ ਸਿੰਘ ਦੁਆਰਾ ਚੇਤ (ਮਾਰਚ-ਅਪ੍ਰੈਲ) ੧੮੭੨ ਈ. ਵਿਚ ਵੱਡੇ ਪੱਧਰ 'ਤੇ ਇਨਕਲਾਬ ਕਰਨ ਦੀਆਂ ਤਿਆਰੀਆਂ ਚੱਲ ਰਹੀਆਂ ਸਨ, ਜਿਨ੍ਹਾਂ ਦਾ ਸਬੂਤ ਇਸ ਗੱਲ ਤੋਂ ਮਿਲਦਾ ਸੀ ਕਿ ਸਮੂਹ ਨਾਮਧਾਰੀ ਸਿੰਘਾਂ ਨੂੰ ਨਵੀਆਂ ਉਸਾਰੀਆਂ ਨਾ ਕਰਨ ਲਈ ਕਿਹਾ ਗਿਆ ਸੀ। ਜ਼ਮੀਨ ਜਾਇਦਾਦ ਦਾ ਨਕਦ ਪੈਸਾ ਆਪਣੇ ਹੱਥਾਂ ਹੇਠ ਰੱਖਣ ਲਈ ਕਿਹਾ ਗਿਆ ਸੀ। ਮਲੇਰਕੋਟਲੇ ਕਾਂਡ ਦਾ ਮੁੱਖ ਕਾਰਨ ਲੰਬੜਦਾਰ ਗੁਰਮੁਖ ਸਿੰਘ ਪਿੰਡ ਫਰਵਾਹੀ ਵਾਲਾ ਅਤੇ ਹੋਰ ਬਹੁਤ ਸਾਰੇ ਕੂਕੇ ਇਸੇ ਹਦਾਇਤ ਮੁਤਾਬਿਕ ਜ਼ਮੀਨਾਂ ਵੇਚ ਕੇ ਪੈਸੇ ਵੱਟ ਚੁੱਕੇ ਸਨ। ਪ੍ਰੰਤੂ ਮਲੇਰਕੋਟਲੇ ਦੇ ਬੱਾੜਾਂ ਤੇ ਜਨਵਰੀ ੧੮੭੨ ਈ. ਵਿਚ ਕੂਕੇ ਮਸਤਾਨਿਆਂ ਦੇ ਦਲ ਰਾਹੀਂ ਕੀਤੇ ਗਏ ਹਮਲ ਦੁਆਰਾ ਕਵੀ ਹਰਨਾਮ ਸਿੰਘ ਦੇ ਸ਼ਬਦਾਂ ਵਿਚ "ਖੇਡ ਬਿਚਲ ਗਈ।"

ਅਗਲੇ ਹੀ ਪਹਿਰੇ ਵਿਚ ਇਤਿਹਾਸਕਾਰਾਂ ਅਤੇ ਆਮ ਲੋਕਾਂ ਦੁਆਰਾ ਵੀ

ਕੂਕਾ ਅੰਦੋਲਨ ਪ੍ਰਤੀ ਵਿਖਾਈ ਬੇਰੁਖੀ ਤੋਂ ਵੀ ਭਗਤ ਸਿੰਘ ਪੀੜਤ ਹੈ ਅਤੇ ਇਸ ਲਹਿਰ ਦੇ ਆਪਾਵਾਰੂ ਜਾਂਬਾਜ਼ਾਂ ਦੀਆਂ ਵੱਡੀਆਂ ਕਰਨੀਆਂ ਦਾ ਉੱਚ-ਮੁਲੰਕਣ ਵੀ ਕਰਦਾ ਹੈ-

"ਕੂਕਾ ਲਹਿਰ ਦਾ ਇਤਿਹਾਸ ਹਾਲੇ ਤੱਕ ਲੋਕਾਂ ਸਾਹਵੇਂ ਨਹੀਂ ਆਇਆ। ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। ਅਸੀਂ ਕੂਕਿਆਂ ਨੂੰ ਭੁੱਲੜ ਤੇ ਮੂਰਖ ਕਹਿ ਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾਂ ਲੋਭ ਲਈ ਉਨ੍ਹਾਂ ਆਪਣੀਆਂ ਜਾਨਾਂ ਦਿੱਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਵਿਖਾ ਸਕਦੇ ਸਾਂ ਪਰ ਉਨ੍ਹਾਂ ਦੀ ਮੂਰਖਤਾ ਵਿਚ ਵੀ ਦੇਸ਼ ਪ੍ਰੇਮ ਕੁੱਟ ਕੁੱਟ ਕੇ ਭਰਿਆ ਹੋਇਆ ਸੀ। ਉਹ ਤਾਂ ਤੋਪਾਂ ਸਾਹਵੇਂ ਵੀ ਹੱਸ ਛੱਡਦੇ ਸਨ... ਉਹ ਅਨੰਦ ਨਾਲ "ਸਤਿ ਸ੍ਰੀ ਅਕਾਲ" ਦੇ ਆਕਾਸ਼ ਗੁੰਜਾਊ ਜੈਕਾਰਿਆਂ ਨਾਲ ਅਕਾਸ਼ ਪਤਾਲ ਇਕ ਕਰ ਦਿੰਦੇ ਸਨ। ਉਨ੍ਹਾਂ ਦੇ ਮੱਥਿਆਂ ਉੱਤੇ, ਦੁੱਖ, ਫ਼ਿਕਰ ਜਾਂ ਪਛਤਾਵੇ ਦੀ ਰੇਖਾ ਵੀ ਨਹੀਂ ਦਿਸਦੀ ਸੀ। ਕੀ ਉਹ ਭੁੱਲ ਜਾਣ ਵਾਲੇ ਹਨ? ਉਨ੍ਹਾਂ ਦਾ ਅਪਰਾਧ ਸ਼ਾਇਦ ਅਸਫਲਤਾ ਤੋਂ ਬਿਨਾਂ ਕੁਝ ਵੀ ਨਹੀਂ ਸੀ। ਪਰ ਸਕਾਟਲੈਂਡ ਦਾ ਬਹਾਦਰ ਵਿਲੀਅਮ ਵਾਲਿਸ ਵੀ ਤਾਂ ਅਸਫਲ ਹੋ ਕੇ ਮੌਤ ਦੀ ਸਜ਼ਾ ਦਾ ਭਾਗੀ ਬਣ ਗਿਆ ਸੀ। ਉਹਦੀ ਤਾਂ ਅੱਜ ਸਾਰਾ ਇੰਗਲੈਂਡ ਪੂਜਾ ਕਰਦਾ ਹੈ। ਫਿਰ ਸਾਡੇ ਦੇਸ਼ ਭਗਤ ਹੀ ਕਿਉਂ ਭੁਲਾ ਕੇ ਘੁੱਪ ਹਨੇਰੇ ਵਿਚ ਸੁੱਟ ਦਿੱਤੇ ਜਾਣ?" 11

ਭਗਤ ਸਿੰਘ "ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ" ਨੂੰ ਭੁਲਾ ਦੇਣਾ ਬਹੁਤ ਵੱਡੀ ਅਹਿਸਾਨ ਫਰਾਮੋਸ਼ੀ ਸਮਝਦਾ ਹੈ। ਉਹ ਇਹ ਵੀ ਕਹਿੰਦਾ ਹੈ ਕਿ ਅਸੀਂ ਉਨ੍ਹਾਂ ਦੀ ਯਾਦ ਵਿਚ ਕੋਈ ਵੱਡਾ ਸਤੂਪ (ਸਤੰਭ) ਨਹੀਂ ਖੜ੍ਹਾ ਕਰ ਸਕਦੇ ਤਾਂ ਕੀ ਅਸੀਂ ਆਪਣੇ ਹਿਰਦੇ ਵਿਚ ਵੀ ਉਨ੍ਹਾਂ ਨੂੰ ਥੋੜ੍ਹਾ ਜਿਹਾ ਥਾਂ ਨਹੀਂ ਦੇ ਸਕਦੇ। ਮੈਂ ਸਮਝਦਾਂ ਕਿ ਭਗਤ ਸਿੰਘ ਹੋਰਾਂ ਦੀ ਇਹ ਲੋਚਾ ਵੀ ੧੯੯੩ ਈ. ਵਿਚ ਸਤਿਗੁਰੂ ਜਗਜੀਤ ਸਿੰਘ ਦੀ ਹਜ਼ੂਰੀ ਵਿਚ ਮਲੇਰਕੋਟਲਾ ਦੇ ਸ਼ਹੀਦੀ ਸਮਾਰਕ ਦਾ ਨੀਂਹ ਪੱਥਰ ਰੱਖਣ ਵੇਲੇ ਪੂਰੀ ਹੋ ਗਈ ਹੈ, ਜਿਥੇ ਸਤੂਪ ਦੇ ਰੂਪ ਵਿਚ ੬੬ ਮੋਰੀਆਂ ਵਾਲਾ (੬੬ ਸ਼ਹੀਦਾਂ ਦੀਆਂ ਉਮਰਾਂ ਨੂੰ ਇੰਗਤ ਕਰਦਾ ਖੰਡਾ) ਆਪਣੇ ਪੂਰੇ ਸ਼ਾਨੋ-ਸ਼ੌਕਤ ਨਾਲ ਖਲੋਤਾ ਹੈ।

ਮਹਾਤਮਾ ਗਾਂਧੀ ਦੇ ਅਸਹਿਯੋਗ ਅੰਦੋਲਨ ਦਾ ਤਾਂ ਭਗਤ ਸਿੰਘ ਮੁਕਤ ਭੋਗੀ ਸੀ। ਕੂਕਿਆਂ ਬਾਰੇ ਉਸ ਨੇ ਜਾਂ ਆਪਣੇ ਪੁਰਖਿਆਂ ਤੋਂ ਸੁਣਿਆ ਅਤੇ ਜਾਂ ਭਾਈ ਪਰਮਾਨੰਦ ਜਿਹੇ ਦੇਸ਼ ਭਗਤਾਂ ਦੀਆਂ ਲਿਖਤਾਂ ਵਿਚੋਂ ਪੜ੍ਹਿਆ ਸੀ ਜਾਂ ਫਿਰ ਕੁਝ ਸਰਕਾਰੀ ਰਿਪੋਰਟਾਂ ਵਾਚੀਆਂ ਹੋਣਗੀਆਂ ਜੋ ਉਸ ਸਮੇਂ ਤੱਕ ਉਪਲਬਧ ਹੋ ਸਕਦੀਆਂ ਸਨ। ਉਹ ਦੋਵਾਂ ਅੰਦੋਲਨਾਂ ਦਾ ਪਰਸਪਰ ਤੁਲਨਾਤਮਕ ਅਧਿਐਨ ਕਰਕੇ ਕੂਕਿਆਂ ਨੂੰ ਗਾਂਧੀ ਜੀ ਦੇ ਅੰਦੋਲਨ ਤੋਂ ਕੁਝ ਉੱਪਰ ਹੀ ਰੱਖਦਾ ਸੀ। ਇਹੋ ਇਕ ਇਤਿਹਾਸਕਾਰ ਦੀ ਪੈਨੀ ਦ੍ਰਿਸ਼ਟੀ ਦਾ ਕਮਾਲ ਹੁੰਦਾ ਹੈ, "ਉਨ੍ਹਾਂ ਉਸ ਵੇਲੇ ਨਾ ਮਿਲਵਰਤਣ ਦਾ ਪ੍ਰਚਾਰ ਸ਼ੁਰੂ ਕੀਤਾ ਜੋ ੧੯੨੦ ਵਿਚ ਮਹਾਤਮਾ ਗਾਂਧੀ ਦੀ ਨਾ

ਮਿਲਵਰਤਨ ਨਾਲੋਂ ਕਈ ਗੱਲਾਂ ਵਿਚ ਵਧ ਕੇ ਸੀ। ਅਦਾਲਤਾਂ ਦਾ ਬਾਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ, ਸਰਕਾਰੀ ਤਾਲੀਮ ਦਾ ਬਾਈਕਾਟ, ਵਿਦੇਸ਼ੀ ਸਰਕਾਰ ਦੇ ਪੂਰੇ ਬਾਈਕਾਟ ਨਾਲ ਰੇਲ, ਤਾਰ ਤੇ ਡਾਕ ਦੇ ਬਾਈਕਾਟ ਦਾ ਵੀ ਪ੍ਰਚਾਰ ਕੀਤਾ। ਉਸ ਵੇਲੇ ਦੇਸ਼ ਏਨਾ ਸਾਹ ਸਤਹੀਣ ਹੋ ਗਿਆ ਸੀ ਕਿ ਉਨ੍ਹਾਂ ਦੇ ਬਾਈਕਾਟ ਦੀ ਗੱਲ ਸੋਚੀ ਵੀ ਨਹੀਂ ਜਾ ਸਕਦੀ ਸੀ। ਇਸ ਤਰ੍ਹਾਂ ਉਨ੍ਹਾਂ ਡਾਕ ਦਾ ਪ੍ਰਬੰਧ ਆਪਣਾ ਏਨਾ ਚੰਗਾ ਕਰ ਲਿਆ ਕਿ ਭਾਈ ਪਰਮਾਨੰਦ ਦੇ ਲੇਖ ਅਨੁਸਾਰ, ਉਨ੍ਹਾਂ ਦੀ ਡਾਕ, ਸਰਕਾਰੀ ਡਾਕ ਨਾਲੋਂ ਵੀ ਛੇਤੀ ਪੁੱਜਦੀ ਸੀ। ਪਹਿਰਾਵੇ ਅਤੇ ਸਵਦੇਸ਼ੀ ਪੁਸ਼ਾਕ ਪਹਿਨਣ ਦਾ ਜ਼ੋਰ ਨਾਲ ਉਪਦੇਸ਼ ਹੁੰਦਾ ਸੀ। ਪ੍ਰਚਾਰ ਦਾ ਕੰਮ ਏਨਾ ਨਾ ਹੋ ਸਕਿਆ ਅਤੇ (ਅੰਗ੍ਰੇਜ਼ੀ ਸਰਕਾਰ) ਇਸ ਉਤੇ ਕਰੜੀ ਨਜ਼ਰ ਰੱਖਣ ਲੱਗੀ। ਉਸ ਨੂੰ ਇਸ ਪ੍ਰਚੰਡ ਅੰਦੋਲਨ ਨੂੰ ਠੱਪ ਦੇਣ ਦੀ ਚਿੰਤਾ ਹੋ ਗਈ। 12

ਭਗਤ ਸਿੰਘ ਅਨੁਸਾਰ "ਗੁਰੂ ਰਾਮ ਸਿੰਘ ਬੜੇ ਪਰਤਾਪੀ ਤੇ ਪ੍ਰਭਾਵਸ਼ਾਲੀ ਵਿਅਕਤੀ ਸਨ। ਉਨ੍ਹਾਂ ਦੇ ਅਸਾਧਾਰਨ ਆਤਮ ਬਲ ਬਾਰੇ ਬਹੁਤ ਸਾਰੀਆਂ ਗੱਲਾਂ ਪ੍ਰਸਿੱਧ ਹਨ। ਉਹ ਜਿਸ ਦੇ ਕੰਨ ਵਿਚ ਮੰਤਰ ਦਿੰਦੇ ਸਨ ਉਹੀ ਉਨ੍ਹਾਂ ਦਾ ਪਰਮ ਭਗਤ ਅਤੇ ਚੇਲਾ ਹੋ ਜਾਂਦਾ ਸੀ। ਸਾਂਝੇ ਪੰਜਾਬ ਦੀ ਸਰਕਾਰ ਵਿਚ ੧੯੪੭ ਤੋਂ ਪਹਿਲਾਂ ਮੰਤਰੀ ਰਹੇ ਪ੍ਰਸਿੱਧ ਇਤਿਹਾਸਕਾਰ ਡਾ. ਸਰ ਗੋਕੁਲ ਚੰਦ ਨਾਰੰਗ ਦੇ ਹਵਾਲੇ ਨਾਲ ਭਗਤ ਸਿੰਘ ਲਿਖਦੇ ਹਨ ਕਿ ਨਾਰੰਗ ਸਾਹਿਬ ਦੀ ਦਾਦੀ ਦਾ ਭਰਾ ਮਾੜੇ ਚਾਲ ਚੱਲਣ ਵਾਲਾ ਅਤੇ ਹੁੱਕਾ ਪੀਣ ਦੀ ਆਦਤ ਵਾਲਾ ਬੰਦਾ ਸੀ ਪਰ ਗੁਰੂ ਜੀ ਦੇ ਦਰਸ਼ਨਾਂ ਨਾਲ ਉਸ ਦਾ ਜੀਵਨ ਇਕ ਦਮ ਬਦਲ ਗਿਆ। ਇਤਿਹਾਸ ਅਤੇ ਵਿਅਕਤੀ ਦੇ ਪ੍ਰਸੰਗ ਵਿਚ ਇਤਿਹਾਸ ਦੀਆਂ ਧਾਰਾਵਾਂ ਨੂੰ ਬਦਲਣ ਵਾਲੀਆਂ ਸ਼ਖਸੀਅਤਾਂ ਦੀ ਕਤਾਰ ਵਿਚ ਹੀ ਸਤਿਗੁਰੂ ਰਾਮ ਸਿੰਘ ਖਲੋਤੇ ਨਜ਼ਰ ਆਉਂਦੇ ਹਨ। ਭਗਤ ਸਿੰਘ ਨੇ ਸਿਰਫ਼ ੨੧ ਵਰ੍ਹਿਆਂ ਦੀ ਅਲਪ ਆਯੂ ਵਿਚ ਹੀ ਕੂਕਾ ਲਹਿਰ ਅਤੇ ਸਤਿਗੁਰੂ ਜੀ ਬਾਰੇ ਏਨਾ ਗਹਿਰ ਗੰਭੀਰ ਮੁਤਾਲਿਆ ਕਰ ਲਿਆ ਇਹ ਉਸ ਦੇ ਤੀਖਣ ਬੁੱਧੀ ਨਵਯੁਵਕ ਹੋਣ ਦਾ ਹੀ ਇਕ ਸਬੂਤ ਹੈ। ਭਾਰਤੀ ਦੇਸ਼ ਭਗਤਾਂ ਦੇ ਜੀਵਨ ਪਰਸੰਗਾਂ ਤੋਂ ਬਾਅਦ ਜਦੋਂ ਉਸ ਨੂੰ ਵਿਸ਼ਵ ਕ੍ਰਾਂਤੀ ਦੀਆਂ ਹਤਾਤਮਾਵਾਂ ਨਾਲ ਰੂ-ਬ-ਰੂ ਹੋਣ ਦਾ ਸੁਭਾਗ ਹਾਸਲ ਹੋਇਆ ਤਾਂ ਇਹ ਸੋਨੇ ਤੇ ਸੁਹਾਗੇ ਵਾਲੀ ਗੱਲ ਸੀ। ਉਸ ਨੇ ਮਾਰਕਸਵਾਦ ਲੈਨਿਨਵਾਦ ਦੇ ਗਹਿਨ ਅਧਿਅਨ ਵਿਚੋਂ, ਇਤਿਹਾਸ ਦੀ ਧਾਰਾ ਨੂੰ ਸਮਝਣ ਲਈ "ਇਤਿਹਾਸਕ ਭੌਤਿਕਵਾਦ" ਅਤੇ ਜੀਵਨ, ਵਿਅਕਤੀ ਅਤੇ ਸਮਾਜ ਦੀ ਗਤੀ ਨੂੰ ਸਮਝਣ ਲਈ 'ਦਵੰਦਾਤਮਕ ਭੌਤਿਕਵਾਦ' ਜਿਹੀਆਂ ਦਰਸ਼ਨ ਖੇਤਰ ਦੀਆਂ ਮਹਾਨ ਲੱਭਤਾਂ ਦੇ ਨਾਲ ਖ਼ੁਦ ਨੂੰ ਅਮੀਰ ਬਣਾਇਆ। ਕਾਣੀ ਵੰਡ ਤੇ ਆਧਾਰਿਤ ਵਰਗ ਸਮਾਜ ਵਿਚ, ਵਰਗਾਂ ਦੇ ਟਕਰਾਓ ਦੇ ਗੁਰ ਸਿੱਖੇ। ਵਿਸ਼ਵ ਇਨਕਲਾਬਾਂ ਦੀਆਂ ਝਰਨਾਟਾਂ ਨੇ ਉਸ ਨੂੰ ਸਰਸ਼ਾਰ ਕੀਤਾ। ਮਰਨ ਕੰਢੇ ਪਏ ਪੂੰਜੀਵਾਦ ਦੀਆਂ ਮੌਤ ਘੰਟੀਆਂ ਉਸ ਵੀ ਸੁਣੀਆਂ। ਸਾਮਰਾਜਵਾਦ ਨੂੰ ਸਰਮਾਏਦਾਰੀ ਦੀ ਅੰਤਿਮ ਅਵਸਥਾ ਗਰਦਾਨਦਿਆਂ ਆਪਣੇ ਫਾਂਸੀ ਦੇ ਤਖ਼ਤੇ ਤੋਂ "ਇਨਕਲਾਬ

ਜ਼ਿੰਦਾਬਾਦ" ਅਤੇ "ਸਾਮਰਾਜਵਾਦ ਮੁਰਦਾਬਾਦ" ਦੇ ਨਾਹਰਿਆਂ ਦਾ ਉਦਘੋਸ਼ ਕੀਤਾ। ਜਿਵੇਂ ਆਪਣੀ ਨਜ਼ਰਬੰਦੀ ਤੋਂ ਬਾਅਦ ੧੮੬੩ ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ ਸਰਕਾਰ ਨੂੰ ਕਿਹਾ ਸੀ "ਬਿੱਲਿਆ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ।" ਭਾਵ ਤੁਸੀਂ ਇਕ ਰਾਮ ਸਿੰਘ ਤੇ ਰੋਕਾਂ ਲਾਉਂਦੇ ਹੋ ਇਹ ਆਵਾਜ਼ ਦੇਸ਼ ਆਜ਼ਾਦੀ ਦੀ ਤਾਂ ਹੁਣ ਘਰ ਘਰ ਵਿਚੋਂ ਗੂੰਜੇਗੀ। ਇਸੇ ਤਰ੍ਹਾਂ ਸ਼ਹੀਦ ਭਗਤ ਸਿੰਘ ਦੀ ਫਾਂਸੀ ਤੋਂ ਬਾਅਦ ਉਸ ਦੀ ਆਵਾਜ਼ ਦਬਾਈ ਨਹੀਂ ਗਈ ਸਗੋਂ ਇਹ ਗ਼ੁਲਾਮ ਦੇਸ਼ ਦੇ ਕੋਨੇ-ਕੋਨੇ ਵਿਚੋਂ ਗੂੰਜਣ ਲੱਗ ਪਈ। ਮਰਜੀਵੜਿਆਂ ਦੇ ਪੂਰਾਂ ਦੇ ਪੂਰ, ਸਿਰਾਂ 'ਤੇ ਖੱਫਣ ਬੰਨ੍ਹ ਕੇ 'ਮੇਰਾ ਰੰਗ ਦੇ ਬਸੰਤੀ ਚੋਲਾ' ਗਾਉਂਦੇ ਹੋਏ ਸਿਰ ਤਲੀ 'ਤੇ ਧਰ ਕੇ ਨੱਚਣ ਲੱਗ ਪਏ।

ਕੌਮੀ ਤਹਿਰੀਕ ਦੇ ਉਸ ਸਮੇਂ ਦੇ ਚੋਟੀ ਦੇ ਆਗੂਆਂ, ਮਹਾਤਮਾ ਗਾਂਧੀ, ਪੰਡਿਤ ਜਵਾਹਰ ਲਾਲ ਨਹਿਰੂ, ਸਰਦਾਰ ਵੱਲਭ ਭਾਈ ਪਟੇਲ ਅਤੇ ਸੁਭਾਸ਼ ਚੰਦਰ ਬੋਸ ਆਦਿ ਨਾਲੋਂ ਸ਼ਹੀਦੇ-ਆਜ਼ਮ ਦਾ ਵਿਅਕਤੀਤਵ ਰਾਤੋ ਰਾਤ ਸਿਰ ਕੱਢਵਾਂ ਹੋ ਗਿਆ। ਕਾਂਗਰਸ ਦੇ ਸਰਕਾਰੀ ਇਤਿਹਾਸਕਾਰ ਡਾ. ਪੱਟਾਭੀ ਸੀਤਾ ਰਮਈਆ ਦੇ ਅਨੁਸਾਰ 'ਇਹ ਕਹਿਣਾ ਕੋਈ ਵਧਾ ਚੜ੍ਹਾ ਕੇ ਕਹੀ ਗੱਲ ਨਹੀਂ ਹੋਵੇਗੀ ਕਿ ਇਹ ਉਹ ਸਮਾਂ ਸੀ ਕਿ ਜਦੋਂ ਭਗਤ ਸਿੰਘ ਦਾ ਨਾਂ ਭਾਰਤ ਵਿਚ ਉਤਨਾ ਹੀ ਜਾਣਿਆ ਜਾਂਦਾ ਸੀ ਅਤੇ ਉਤਨਾ ਹੀ ਹਰਮਨ ਪਿਆਰਾ ਸੀ ਜਿਤਨਾ ਕਿ ਗਾਂਧੀ ਜੀ ਦਾ ਨਾਂ।" "ਸਵਰਗੀ ਸ੍ਰੀ ਮੰਮਨ ਨਾਥ ਗੁਪਤ ਨੇ ਵੀ ਸ਼ਹੀਦ ਭਗਤ ਸਿੰਘ ਦਾ ਜੋ ਮੁਲੰਕਣ ਕੀਤਾ ਹੈ ਸ੍ਰੀ ਕੇ. ਕੇ. ਖੁੱਲਰ ਨੇ ਆਪਣੀ ਕਿਤਾਬ ਵਿਚ ਉਸਨੂੰ ਇਉਂ ਲਿਖਿਆ ਹੈ "ਕਿਸੇ ਨੂੰ ਇਹ ਗੱਲ ਚੰਗੀ ਲੱਗੇ ਜਾਂ ਬੁਰੀ, ਭਗਤ ਸਿੰਘ ਕਿਸੇ ਵੀ ਹੋਰ ਵਿਅਕਤੀ ਜਾਂ ਪਾਰਟੀ ਤੋਂ ਵਧ ਕੇ ਸਮਾਜਵਾਦ ਦੇ ਲਈ ਸੰਘਰਸ਼ ਦੇ ਪਰਤੀਕ ਬਣ ਚੁੱਕੇ ਹਨ।" ਸ੍ਰੀ ਜਗਮੋਹਨ ਤੇ ਸ੍ਰੀ ਚਮਨ ਲਾਲ ਆਪਣੀ ਕਿਤਾਬ ਦੀ ਭੂਮਿਕਾ ਵਿਚ ਇਸੇ ਗੱਲ ਨੂੰ ਇਉਂ ਲਿਖਦੇ ਹਨ, "ਭਗਤ ਸਿੰਘ ਸਿਰਫ਼ ਇਕ ਵਿਅਕਤੀ ਨਹੀਂ ਸਨ। ਉਹ ਇਕ ਅੰਦੋਲਨ ਵਿਚੋਂ ਪੈਦਾ ਹੋਏ ਤੇ ਫਿਰ ਉਸ ਅੰਦੋਲਨ ਦੇ ਸਭ ਤੋਂ ਵੱਡੇ ਤੇ ਸਭ ਤੋਂ ਵਧੀਆ ਪ੍ਰਤੀਕ ਬਣ ਗਏ। ਭਗਤ ਸਿੰਘ ਦੀ ਵਿਚਾਰਧਾਰਾ ਸਿਰਫ਼ ਇਕ ਵਿਅਕਤੀ ਦੀ ਹੀ ਨਹੀਂ, ਇਹ ਅੰਦੋਲਨ ਦੀ, ਬਹੁਤ ਸਾਰੇ ਸਾਥੀਆਂ ਦੀ ਸਾਂਝੀ ਸੋਚ ਦੀ ਵਿਚਾਰਧਾਰਾ ਬਣੀ।" ਉਹ ਆਪਣੀ ਪੁਸਤਕ ਵਿਚ ਇਹ ਵੀ ਕਹਿੰਦੇ ਹਨ, "ਭਾਰਤ ਵਿਚ ਸਮਾਜਵਾਦੀ ਚਿੰਤਨ ਮੌਲਿਕ ਰੂਪ ਵਿਚ ਭਗਤ ਸਿੰਘ ਤੋਂ ਹੀ ਸ਼ੁਰੂ ਹੋਇਆ ਅਤੇ ਉਮੀਦ ਹੈ ਇਸੇ ਤੋਂ ਇਸਦੀ ਅਗਲੀ ਮੰਜ਼ਿਲ ਤਹਿ ਹੋਵੇਗੀ।" 13

ਕੂਕਾ ਅੰਦੋਲਨ ਵਾਲੇ ਆਪਣੇ ਉਪਰੋਕਤ ਲੇਖ ਵਿਚ ਭਗਤ ਸਿੰਘ ੧੯ ਜਨਵਰੀ ੧੮੭੨ ਦੀ ਸਵੇਰ ਨੂੰ ਭੈਣੀ ਸਾਹਿਬ ਵਿਚੋਂ ਮਿਲੇ ਉਹਨਾਂ ੫੦ ਕੂਕਿਆਂ ਦਾ ਜ਼ਿਕਰ ਕਰਦਾ ਹੈ, ਜਿਹਨਾਂ ਦਾ ਇਸ ਵੇਲੇ ਆਪਣਾ ਕੋਈ ਘਰ ਘਾਟ ਨਹੀਂ, ਜੋ ਕੁਝ ਉਹਨਾਂ ਪਾਸ ਸੀ ਉਹ ਸਭ ਵੇਚ ਵੱਟ ਬੈਠੇ ਸਨ। ਇਸ ਫ਼ਿਰਕੇ ਦਾ ਸਭ ਤੋਂ ਖ਼ਤਰਨਾਕ ਤਬਕਾ, ਜੋ ਆਪਣੇ ਆਗੂਆਂ ਦੇ ਕਿਸੇ ਵੀ ਹੁਕਮ ਦੀ ਪਾਲਣਾ ਕਰਨ

ਲਈ ਤਿਆਰ ਬੈਠੇ ਸਨ, ਇਸ ਲਈ ਸਰਕਾਰ ਨੇ ਉਹਨਾਂ ਨੂੰ ਜੇਲ੍ਹ ਵਿਚ ਸੁੱਟ ਦਿੱਤਾ।

ਗੁਰੂ ਰਾਮ ਸਿੰਘ ਦੇ ਦੇਸ਼ ਨਿਕਾਲੇ ਤੋਂ ਬਾਅਦ ਗੁਰੂ ਹਰੀ ਸਿੰਘ ਜੀ ਦੇ ਸਮੇਂ, ਜੋ ਤੰਗੀਆਂ ਨਾਮਧਾਰੀਆਂ ਨੇ ਹੰਢਾਈਆਂ, ਇਕ ਫ਼ਿਰਕੇ ਦੇ ਤੌਰ ਤੇ ਦੇਸ਼ ਦੇ ਆਜ਼ਾਦੀ ਸੰਗਰਾਮ ਵਿਚ ਇਹਨਾਂ ਪੰਜਾਬੀ ਯੋਧਿਆਂ ਦੀ ਜੋ ਭੂਮਿਕਾ ਰਹੀ, ਕੂਕਾ ਇਤਿਹਾਸ ਦੇ ਜਿਸ ਸੁਨਹਿਰੀ ਕਾਂਡ ਨੂੰ ਅਕਸਰ ਅਖੋਂ ਪਰੋਖੇ ਕੀਤਾ ਜਾਂਦਾ ਰਿਹਾ ਹੈ, ਭਗਤ ਸਿੰਘ ਇਸ ਸਬੰਧ ਵਿਚ ਇਕ ਸੰਵੇਦਨਸ਼ੀਲ ਲੇਖਕ ਦੇ ਰੂਪ ਵਿਚ ਨਜ਼ਰ ਆਉਂਦੇ ਹਨ- "ਇਧਰ ਬਾਕੀ ਕੂਕਾ ਸਮਾਜ ਤੇ ਬਹੁਤ ਅੱਤਿਆਚਾਰ ਹੋਣ ਲੱਗੇ। ਗੁਰੂ ਰਾਮ ਸਿੰਘ ਤੋਂ ਬਾਅਦ ਸ੍ਰੀ ਗੁਰੂ ਹਰੀ ਸਿੰਘ ਗੁਰੂ ਬਣੇ।" ਉਹਨਾਂ ਨੂੰ ਭੈਣੀ ਸਾਹਿਬ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਗੁਰਦੁਆਰੇ ਦੇ ਬਾਹਰ ਪੁਲਿਸ ਦੀ ਚੌਂਕੀ ਬਿਠਾ ਦਿੱਤੀ ਗਈ। ਸਾਲਾਂ ਤੱਕ ਤਾਂ ਭੈਣੀ ਸਾਹਿਬ ਦੀ ਅਜਿਹੀ ਹਾਲਤ ਰਹੀ ਮਾਨੋਂ ਉਥੇ ਦੁਸ਼ਮਣ ਘੇਰਾ ਘੱਤ ਕੇ ਬੈਠਾ ਹੋਵੇ। ਨਾ ਕੋਈ ਬਾਹਰੋਂ ਅੰਦਰ ਨਾ ਕੋਈ ਅੰਦਰੋਂ ਬਾਹਰ ਜਾ ਸਕਦਾ। ਫਿਰ ਹੌਲੀ-ਹੌਲੀ ਕੁਝ ਲੋਕਾਂ ਨੂੰ ਆਉਣ ਜਾਣ ਦੀ ਖੁੱਲ੍ਹ ਹੋਣ ਲੱਗੀ। ਉਸ ਸਮੇਂ ਵੀ ਗੁਰੂ ਹਰੀ ਸਿੰਘ ਬਾਹਰ ਨਹੀਂ ਜਾ ਸਕਦੇ ਸਨ। ਇਸ ਦੇ ਬਾਵਜੂਦ ਕਿ ਆਉਣ ਜਾਣ ਦੀ ਆਗਿਆ ਮਿਲ ਗਈ ਸੀ। ਆਉਣ ਵਾਲੇ ਯਾਤਰੀਆਂ ਨੂੰ ਤੰਗ ਕੀਤਾ ਜਾਂਦਾ। ਬੁਰੀ ਤਰ੍ਹਾਂ ਬੇਇਜ਼ਤੀ ਕੀਤੀ ਜਾਂਦੀ। ਮੁਸ਼ਕਾਂ ਬੰਨ੍ਹ ਕੇ ਧੁੱਪੇ ਸਿੱਟ ਦਿੰਦੇ, ਜਿੱਥੇ ਉਹ ਵਿਚਾਰੇ ਘੰਟਿਆਂ ਬੱਧੀ ਝੁਲਸਦੇ ਰਹਿੰਦੇ। ਮੰਜੀ ਦੇ ਪਾਵਿਆਂ ਥੱਲੇ ਉਨ੍ਹਾਂ ਦੇ ਹੱਥ ਦੇ ਕੇ, ਕਈ ਜਣੇ ਮੰਜੀ 'ਤੇ ਬੈਠੇ ਰਹਿੰਦੇ। ਉਹਨਾਂ 'ਤੇ ਹੁੱਕੇ ਦਾ ਗੰਦਾ ਬਦਬੂਦਾਰ ਪਾਣੀ ਸਿੱਟਿਆ ਜਾਂਦਾ। ਇਹ ਸਭ ਜ਼ੁਲਮ ਕਰਨ ਵਾਲੇ ਵੀ ਇਸੇ ਦੇਸ਼ ਦੇ ਵਾਸੀ ਸਨ। ਅਤੇ ਇਹਨਾਂ ਤਸੀਹਿਆਂ ਨੂੰ ਚੁੱਪ ਚਾਪ ਜਰਨ ਵਾਲੇ ਵੀ ਇਸ ਦੇਸ਼ ਦੇ ਬਦਕਿਸਮਤ ਲੋਕ ਸਨ। ਪ੍ਰੰਤੂ ਪੰਜਾਬ ਸੂਬੇ ਦਾ ਇਤਿਹਾਸ ਬੜਾ ਰੋਮਾਂਚਕਾਰੀ ਹੈ। ਸਮਾਜ ਦਾ ਸਮਾਜ ਕਾਨੂੰਨ ਵਿਰੋਧੀ ਘੋਸ਼ਿਤ ਹੋਇਆ ਤਾਂ ਪੰਜਾਬ ਵਿਚ, ਕਿਸੇ ਫਿਰਕੇ ਦੇ ਸਾਰੇ ਲੋਕ ਭਿਆਨਕ ਜ਼ੁਲਮਾਂ ਦੇ ਸ਼ਿਕਾਰ ਹੋਏ ਤਾਂ ਪੰਜਾਬ ਵਿਚ, ਤੇ ਫਿਰ ਹਜ਼ਾਰਾਂ ਲੋਕਾਂ ਦਾ ਸਾਰੇ ਦਾ ਸਾਰਾ ਅੰਦੋਲਨ ਜੋ ਗ਼ੈਰ ਕਾਨੂੰਨੀ ਕਰਾਰ ਦਿੱਤਾ ਤਾਂ ਪੰਜਾਬ ਵਿਚ। ਇਸ ਵੇਰ ਅਜਿਹਾ ਹੀ ਹੋਇਆ। ਹਰ ਕੂਕਾ ਆਪਣੇ ਘਰ ਵਿਚ ਨਜ਼ਰਬੰਦੀ ਸੀ। ਬਿਨਾਂ ਪੁਲਿਸ ਦੀ ਆਗਿਆ ਕਿਤੇ ਬਾਹਰ ਨਹੀਂ ਜਾ ਸਕਦੇ ਸੀ। ਆਗਿਆ ਲੈਣ ਜਾਣ ਦਾ ਅਰਥ ਹੁੰਦਾ ਪੁਲਿਸ ਦੇ ਨਾ ਕਹੇ ਜਾਣ ਵਾਲੇ ਅੱਤਿਆਚਾਰ ਅਤੇ ਬੇਇੱਜ਼ਤੀ ਸਹਾਰਨੀ, ਕਈ ਦਿਨ ਭੁੱਖੇ ਪਿਆਸੇ ਤੜਫਣਾ ਅਤੇ ਬਿਨਾਂ ਬਾਹਰ ਜਾਣ ਦੇ ਹੁਕਮ ਮਿਲਣ ਦੇ ਚੁੱਪ ਚਾਪ ਘਰ ਵਿਚ ਬਹਿ ਜਾਣਾ। ਇਹ ਦਸ਼ਾ ਬਹੁਤ ਦਿਨਾਂ ਤੱਕ ਚੱਲੀ ਅਤੇ ਬੰਦਿਸ਼ਾਂ ਤਾਂ ਹੁਣ ੧੯੨੩ ਵਿਚ ਹਟਾਈਆਂ ਗਈਆਂ।" 14

ਆਪਣੇ ਦੇਸ਼ ਵਾਸੀਆਂ ਨਾਲ ਹੋਈਆਂ ਇਹਨਾਂ ਵਧੀਕੀਆਂ ਨੇ ਭਗਤ ਸਿੰਘ ਦੇ ਮਨ ਮਸਤਕ ਤੇ ਗਹਿਰਾ ਪ੍ਰਭਾਵ ਪਾ ਕੇ ਉਸਨੂੰ ਮੈਦਾਨੇ ਜੰਗ ਦਾ ਅਡਿੱਗ ਸੂਰਮਾ ਬਣਾ ਦਿੱਤਾ ਸੀ। ਪੰਜਾਬੀ ਘਿਉ ਖਾ ਕੇ ਘੁਲ ਸਕਦੇ ਹਨ, ਦਾਰੂ ਪੀ ਕੇ ਖਰੂਦ

ਕਰ ਸਕਦੇ ਹਨ, ਪਰ ਕਿਤਾਬਾਂ ਪੜ੍ਹ ਕੇ ਸਿਆਣੇ ਵੀ ਹੋ ਸਕਦੇ ਹਨ। ਇਹ ਗੁਣ ਉਹਨਾਂ ਨੂੰ ਭਗਤ ਸਿੰਘ ਤੋਂ ਸਿੱਖਣ ਦੀ ਡਾਢੀ ਲੋੜ ਹੈ। ਭਗਤ ਸਿੰਘ ਦਾ ਜਨਮ 'ਮਹਾਨ ਗ਼ਦਰ' ਦੀ ਪੰਜਾਹਵੀਂ ਵਰ੍ਹੇ ਗੰਢ ਵਾਲੇ ਵਰ੍ਹੇ ਵਿਚ ਹੋਇਆ ਸੀ। 'ਗ਼ਦਰ' ਦੀ ਇਸ ਵਰ੍ਹੇ-ਗੰਢ ਦੇ ਸਾਲ ਵਿਚ ਪੰਜਾਬ ਦੇ ਕਿਸਾਨਾਂ ਵਿਚ ਅਜੀਤ ਸਿੰਘ (ਸ਼ਹੀਦੇ ਆਜ਼ਮ ਦੇ ਚਾਚਾ) ਅਤੇ ਲਾਜਪਤ ਰਾਇ ਦੀ ਅਗਵਾਈ ਹੇਠ ਕਿਸਾਨ ਉਭਾਰ ਉਠਿਆ 'ਪਗੜੀ ਸੰਭਾਲ ਜੱਟਾ' ਲਹਿਰ ਚੱਲੀ। ਇਸੇ ਲਹਿਰ ਦਾ ਅਸਰ ਬਿਦੇਸ਼ਾਂ ਵਿਚ ਬਣਨ ਵਾਲੀ ਗ਼ਦਰ ਪਾਰਟੀ ਤੇ ਪਿਆ। ਗ਼ਦਰ ਦੇ ਨਾਇਕਾਂ ਨੇ ੧੯੧੪-੧੫ ਵਾਲੇ ਗ਼ਦਰੀ ਆਗੂਆਂ ਨੂੰ ਸਿਰੇ ਦੀ ਕੁਰਬਾਨੀ ਲਈ ਪਰੇਰਿਆ। ਗ਼ਦਰ ਪਾਰਟੀ ਵਾਲਿਆਂ ਦਾ ਅਸਰ ਭਗਤ ਸਿੰਘ ਅਤੇ ਹੋਰ ਜ਼ਹੀਨ ਨੌਜਵਾਨਾਂ ਤੇ ਪਿਆ। ੧੮੫੭ ਦੇ ਗ਼ਦਰ ਜਾਂ ਪ੍ਰਿਥਮ ਸੁਤੰਤਰਤਾ ਸੰਗਰਾਮ ਸਮੇਂ ਪੰਜਾਬ ਦੀਆਂ ਸਿੱਖ ਰਿਆਸਤਾਂ ਤੇ ਰਜਵਾੜਿਆਂ ਵਲੋਂ ਕੰਪਨੀ ਸਰਕਾਰ ਦੀ ਮਦਦ ਕਰਕੇ ਉਸ ਦੇ ਪੈਰ ਪੁੱਟੇ ਜਾਣ ਤੋਂ ਰੋਕੇ। ੧੮੫੭ ਦੇ ਬਹੁਤ ਸਾਰੇ ਸਿੱਖ ਗ਼ਦਰੀ ਕੂਕਾ ਅੰਦੋਲਨ ਵਿਚ ਮਹੱਤਵਪੂਰਨ ਪਦਾਂ ਤੇ ਰਹੇ।

ਅੱਜ ਜਦੋਂ ਵਿਸ਼ਵ ਪੂੰਜੀਵਾਦ ਏਸ਼ੀਆ, ਅਫ਼ਰੀਕਾ ਅਤੇ ਲਤੀਨੀ ਅਮਰੀਕਾ ਦੇ ਦੇਸ਼ਾਂ ਦੇ ਸੰਸਾਧਨਾਂ ਤੇ ਆਪਣੀ ਗਿੱਧ ਦ੍ਰਿਸ਼ਟੀ ਜਮਾਈ ਬੈਠਾ ਹੈ। ਸੋਵੀਅਤ ਸੰਘ ਦੇ ਟੁੱਟਣ ਬਾਅਦ ਅਮਰੀਕਨ ਸਾਮਰਾਜਵਾਦ ਚਾਂਭਲਿਆ ਫਿਰਦਾ ਹੈ, ਇਹਨਾਂ ਦੇਸ਼ਾਂ ਦੇ ਲੋਕ ਨਾਇਕਾਂ ਦੀ ਰੱਤ ਦਾ ਤਿਹਾਇਆ ਹੈ, ਸ਼ਹੀਦੇ ਆਜ਼ਮ ਭਗਤ ਸਿੰਘ ਦੀਆਂ ਵਿਗਿਆਨਕ ਸਮਾਜਵਾਦ ਨੂੰ ਉਭਾਰਦੀਆਂ ਲਿਖਤਾਂ, ਗ਼ਦਰ, ਕੂਕਾ ਅੰਦੋਲਨ ਅਤੇ ਹੋਰ ਸਾਮਰਾਜ ਵਿਰੋਧੀ ਦੇਸ਼ ਭਗਤ ਲਹਿਰਾਂ ਸਾਂਝੇ ਦੁਸ਼ਮਣ ਦੇ ਖਿਲਾਫ਼, ਮਿਹਨਤਕਾਰਾਂ ਦੀ ਬੰਦ ਖਲਾਸੀ ਲਈ ਇਕਮੁੱਠ ਹੋਕੇ ਇਕਜੁੱਟ ਘੋਲ ਘੁਲਣ ਦਾ ਸੱਦਾ ਦਿੰਦੀਆਂ ਹਨ। "ਗ਼ਦਰ" ਅਤੇ "ਕੂਕਾ ਅੰਦੋਲਨ" ਦੀ ੧੫੦ਵੀਂ ਵਰ੍ਹੇ ਗੰਢ ਅਤੇ ਸ਼ਹੀਦੇ ਆਜ਼ਮ ਦੀ ਪਹਿਲੀ ਜਨਮ ਸ਼ਤਾਬਦੀ ਦਾ ਇਹੋ ਸੰਦੇਸ਼ ਹੈ। ਅਸੀਂ ਆਪਣੀ ਗੱਲ ਪੰਜਾਬੀ ਦੇ ਇਨਕਲਾਬੀ ਸ਼ਾਇਰ "ਪਾਸ਼" ਦੀ ਟਿੱਪਣੀ ਨਾਲ ਸਮਾਪਤ ਕਰਦੇ ਹਾਂ - ਪਰਸੰਗ ਇਹ ਹੈ ਕਿ ਅੰਤਿਮ ਪਲਾਂ ਵਿਚ ਭਗਤ ਸਿੰਘ ਲੈਨਿਨ ਦੀ ਇਕ ਕਿਤਾਬ ਪੜ੍ਹ ਰਹੇ ਸਨ ਅਤੇ ਜੇਲਰ ਦੀ ਆਵਾਜ਼ ਤੇ ਕਿਤਾਬ ਦਾ ਪੰਨਾ ਮਰੋੜਿਆ ਤੇ ਫਾਂਸੀ ਘਰ ਵਲ ਚੱਲ ਪਏ -ਪਾਸ਼ ਕਹਿੰਦਾ ਹੈ, "ਭਾਰਤ ਦੇ ਨੌਜੁਆਨਾਂ ਨੇ ਉਸ ਕਿਤਾਬ ਦੇ ਮੁੜੇ ਹੋਏ ਪੰਨੇ ਤੋਂ ਅੱਗੇ ਵਧਣਾ ਹੈ - ਜਿੱਥੇ ਭਗਤ ਸਿੰਘ ਨੇ ਉਸਨੂੰ ਛੱਡਿਆ ਸੀ।"

ਫੁਟ ਨੋਟ:

1. ਪੰਜਾਬ ਵਿਚ ਕਮਿਊਨਿਸਟ ਲਹਿਰ- ਭਗਵਾਨ ਸਿੰਘ ਜੋਸ਼- ਦਿੱਲੀ ੧੯੮੧, ਸਫਾ ੪੭
2. ਉਪਰੋਕਤ - ਸਫਾ ੬੨
3. ਉਪਰੋਕਤ - ਸਫਾ ੭੬

4. ਸ਼ਹੀਦ ਭਗਤ ਸਿੰਘ ਲਕਸ਼ ਔਰ ਵਿਚਾਰਧਾਰਾ – ਸ਼ਿਆਮ ਸੁੰਦਰ– ਕੁਰੁਕਸ਼ੇਤਰ– ੨੦੦੬, ਸਫਾ ੫੨–੫੩
5. ਉਪਰੋਕਤ – ਸਫਾ ੪੬
6. ਉਪਰੋਕਤ – ਸਫਾ ੧੮–੧੯
7. ਉਪਰੋਕਤ – ਸਫਾ ੧੬੩
8. ਦੋ ਪੈੜਾਂ ਇਤਿਹਾਸ ਦੀਆਂ – ਪ੍ਰੇਮ ਸਿੰਘ ਬਜਾਜ – ਲੁਧਿਆਣਾ – ੨੦੦੪, ਸਫਾ – ੪੧–੪੭
9. ਮਾਲਵਿੰਦਰ – ਇੰਦਰ ਸਿੰਘ ਚੱਕਰਵਰਤੀ (ਭੂਮਿਕਾ ਸੰਤ ਨਿਧਾਨ ਸਿੰਘ ਆਲਿਮ) ਦਿੱਲੀ ੧੯੫੭, ਸਫਾ –੮
10. ਮਹਾਂਰਥੀ ਮਾਸਕ ਪੱਤਰ – ਦਿੱਲੀ – ੧੯੨੮, ਸਫਾ ੪੫੪
11. ਉਪਰੋਕਤ – ਸਫਾ ੪੫੫
12. ਉਪਰੋਕਤ – ਸਫਾ ੪੫੫–੪੫੬
13. ਸ਼ਹੀਦ ਭਗਤ ਸਿੰਘ ਲਕਸ਼ ਔਰ ਵਿਚਾਰਧਾਰਾ – ਸਫਾ ੧੭੯
14. ਮਹਾਂਰਥੀ – ਸਫਾ ੫੬੨–੬੩

# ਸਤਿਗੁਰੂ ਬਿਲਾਸ (ਭਾਗ ਪਹਿਲੇ 'ਚੋਂ)

ਫਾਂਸੀ ਵਾਲੇ ਦਿਨ ਦਹੀਂ ਨਾਲ ਇਸ਼ਨਾਨ ਕੀਤਾ। ਚਿੱਟੀਆਂ ਪੁਸ਼ਾਕਾਂ ਕਹਿਕੇ ਬਣਵਾਈਆਂ ਸਨ। ਕਿਹਾ ਚਿੱਟੀਆਂ ਪੁਸ਼ਾਕਾਂ ਨਾਲ ਚੜ੍ਹਾਂਗੇ। ਏਹ ਨੀਲੀ ਨਹੀਂ ਪਾਵਣੀ ਹੈ। ਨਾਲੇ ਤੰਦੀ ਨਹੀਂ ਗਲ ਵਿੱਚ ਪਾਵਣੀ। ਪਟ ਕੀਆਂ ਲਾਸਾਂ ਬਣਵਾਈਆਂ ਕਹਿਕੇ। ਫਾਂਸੀ ਗਡਵਾਈ। ਫੌਜਾਂ ਆਈਆਂ। ਹੋਰ ਲੋਕ ਭੀ ਬਹੁਤ ਆਏ ਦੇਖਣ। ਧਰਮ ਕੇ ਨਮਿਤ ਸਿੰਘ ਸ਼ਹੀਦ ਹੁੰਦੇ ਹੈਂ। ਬਹੁਤ ਦੁਨੀਆਂ ਆਇ ਇਕੱਠੀ ਹੋਈ ਹੈ, ਮਾਨੋਂ ਦੋਨੋਂ ਹੰਸ ਚਲੇ ਆਂਵਦੇ ਹੈਂ। ਬਾਬੇ ਗਿਆਨੀ ਸਿੰਘ ਕੇ ਲਾਲੀਆਂ ਦਗਦੀਆਂ ਹਨ। ਲਾੜਾ ਦੇਖਣ ਲਾੜੀਆਂ ਚੌਗਿਰਦੇ ਹੋਈਆਂ। ਤਿਸੀ ਤਰ੍ਹਾਂ ਦੁਨੀਆ ਦੇਖਣ ਆਇ ਖੜੀ ਹੈ। ਚਿਹਰਾ ਬਾਬੇ ਦਾ ਇਓਂ ਦਮਕਦਾ ਸੀ ਜਿਵੇਂ ਸੂਰਜ ਚਮਕਦਾ ਹੈ। ਫ਼ਰੰਗੀ ਬੇ-ਗੁਨਾਹੀ ਦੋਹਾਂ ਨੂੰ ਫਾਂਸੀ ਦੇਣ ਲੱਗੇ ਹੈਂ। ਕਤਲ ਵਿੱਚ ਨਾ ਸੇ।

ਜਾਂ ਬਾਬਾ ਗਿਆਨੀ ਰਤਨ ਸਿੰਘ ਤਖਤੇ ਪਰ ਚੜ੍ਹੇ ਤਾਂ ਬੋਲਾ ਕੀਤਾ ਬਿੱਲਿਆ ਮੂੰਹ ਤਾਂ ਸਾਹਮਣੇ ਰੱਖ ਜਵਾਈ ਵੰਨੇਂ। ਪਿੱਠ ਕਿਉਂ ਕੀਤੀ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿੱਚ ਕਟ ਕੇ ਫੇਰ ਆਇਆ ਜਾਣ। ਜੁਆਨ ਹੋ ਕੇ ਬਦਲੇ ਲਵਾਂਗੇ। ਸੁਣ ਓਏ ਬਿੱਲਿਆ ਤੇਰੀ ਮੱਤ ਮਾੜੀ ਦੇਖੀ ਹੈ। ਤੁਹਾਡੀ ਅਦਾਲਤ ਨਹੀਂ ਹੈ। ਬੇ-ਅਦਾਲਤੀ ਹੋਣੇ ਲੱਗੀ ਹੈ। ਮੈਨੂੰ ਮਾਰ ਕੇ ਕੋਈ ਅੱਗੇ ਬੰਦ ਤਾਂ ਨਹੀਂ ਹੋਇ ਜਾਣੇ ਹੈਂ। ਜਿੰਨ੍ਹਾਂ ਤੁਹਾਨੂੰ ਮਾਰਨਾ ਹੈ ਰਾਮਦਾਸੇਪੁਰੇ ਮੈਂ ਬੈਠਾ ਹੈ। ਪਾਛੇ ਤੁਹਾਡਾ ਨਾਸ ਕਰੇਗਾ। ਏਹ ਤਾਂ ਅਜੇ ਮੁੰਡਿਆਂ ਕੀ ਖੇਡ ਹੋਈ ਹੈ। ਸ਼ੇਸ਼ਨਾਗ ਤਾਂ ਬੈਠਾ ਹੈ। ਜੇ ਇੱਕ ਦੋ ਸਰਪ ਮਾਰ ਦੀਏ ਤਾਂ ਕੀ ਹੂਆ। ਤੁਹਾਡਾ ਕਾਲ ਤੁਹਾਡੇ ਸਿਰ ਉੱਤੇ ਬੈਠਾ ਹੈ। ਅਸੀਂ ਵੀ ਕਿਧਰੇ ਨਹੀਂ ਜਾਣਾ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿੱਚ ਕਟ ਕੇ ਆਵਾਂਗੇ। ਕੋਈ ਮਾਊਂ ਜਣੇਂਗੀ। ਨਵੇਂ ਚੋਲੇ ਪਾਇਕੇ ਜੁਆਨ ਹੋਇਕੇ ਫੇਰ ਸ੍ਰੀ ਸਾਹਿਬ ਫੜਾਂਗੇ। ਤੁਸਾਂ ਦੇ ਜਵਾਈ ਬਣਕੇ ਤੁਸਾਂ ਦੇ ਤਹਿਤ ਨੂੰ ਉਠਾਵਾਂਗੇ। ਤੁਸਾਂ ਦੇ ਸਾਥ ਲੜਾਈ ਕਰਾਂਗੇ।

ਫੇਰ ਬਾਬੇ ਗਿਆਨੀ ਸਿੰਘ ਨੇ ਸ਼ੇਰ ਵਾਂਗੂ ਗੱਜ ਕੇ ਬੋਲਾ ਕੀਤਾ ਜਿਸ ਦਿਨ ਧੁਆਡੇ ਜੁਆਈ ਸ੍ਰੀ ਸਾਹਿਬ ਫੜਨ ਵਾਲੇ ਹੋਏ ਉਸੀ ਦਿਨ ਬੁੱਚੜਖਾਨੇ ਹਟਾਵਾਂਗੇ। ਗਊ ਕੇ ਗਲ ਪਰ ਛੁਰੀ ਨ ਫਿਰੇਗੀ। ਏਸ ਦੇਸੋਂ ਧੁਆਨੂੰ ਕਢਾਂਗੇ। ਅੱਜ ਤੁਸੀਂ ਕਰ ਲਵੋ। ਜਦ ਸਾਡੀ ਵਾਰੀ ਆਵੇਗੀ ਤਾਂ ਅਸੀਂ ਭੀ ਜਿਵੇਂ ਹੋਵੇਗੀ ਤਿਵੇਂ ਕਰਾਂਗੇ। ਬਾਬਾ ਗਿਆਨੀ ਸਿੰਘ ਉੱਚੀ ਉੱਚੀ ਬੋਲਾ ਕਰਦੇ ਹੈਂ।

ਹਿੰਦੂਆਂ ਨੂੰ ਬੋਲਾ ਕੀਤਾ ਰਾਮ ਰਾਮ ਕਾ ਜਾਪ ਕਰੋ। ਮੁਸਲਮਾਨਾਂ ਨੂੰ ਕਹਿਆ ਤੁਸੀਂ ਖੁਦਾਇ ਖੁਦਾਇ ਜਪੋ।

ਗਿਆਨੀ ਰਤਨ ਸਿੰਘ ਸੂਬੇ ਨੇ ਬੋਲਾ ਕੀਤਾ ਸਾਨੂੰ ਜਲਾਦ ਹੱਥ ਨਾ ਲਾਵੇ। ਆਪੇ ਈ ਫਾਂਸੀਆਂ ਗਲ ਵਿੱਚ ਪਾਇ ਲੈਂਦੇ ਹਾਂ। ਫਿਰੰਗੀ ਨੇ ਜਲਾਦ ਪਰੇ ਕਰ ਦਿੱਤਾ। ਆਪ ਫਾਂਸੀ ਪਾਈ ਗਲ ਦੋਹਾਂ ਨੇ। ਸਤਿ ਸ੍ਰੀ ਅਕਾਲ ਬੁਲਾਈ। ਅਰਦਾਸਾ ਕਰਕੇ ਪਟੜਾ ਪੈਰਾਂ ਹੇਠੋਂ ਖਿਚ ਲਿਆ ਤਾਂ ਅੰਤ ਕਾ ਝੂਟਾ ਆਇਆ। ਬਿਬਾਣਾਂ ਪਰ ਚੜ੍ਹਾਇ ਸ਼ਹੀਦਾਂ ਗੁਰੂ ਕੀ ਪੁਰੀ ਜਾਇ ਹਾਜਰ ਕੀਤਾ। ਉਸ ਵਕਤ ਅਕਸ ਮਾਤਰ ਸੁੰਜਮਸਾਣ ਵਰਤ ਗਈ।

# ਲਾਲ ਏਹਿ ਰਤਨ ’ਚੋਂ

ਬਿਸ਼ਨ ਸਿੰਘ ਲੜਕਾ ਜਿਸਨੂੰ ਦੇਖ ਕੇ ਮੇਮ, ਕਾਵਨ ਨੂੰ ਕਹਿੰਦੀ ਹੈ ‘ਇਹ ਬੱਚਾ ਹੈ, ਇਸਨੂੰ ਛੱਡ ਦੇ।’ ਕਾਵਨ ਕਹਿੰਦਾ ਹੈ ‘ਉਹ ਕਹਿ ਦੇਵੇ ਕਿ ਮੈਂ ਰਾਮ ਸਿੰਘ ਦਾ ਸਿੱਖ ਨਹੀਂ।’ ਬਿਸ਼ਨ ਸਿੰਘ ਕਹਿੰਦਾ ਹੈ ‘ਨੇੜੇ ਹੋ ਕੇ ਮੇਰੀ ਗੱਲ ਸੁਣ।’ ਕਾਵਨ ਨੂੰ ਦਾੜ੍ਹੀਓਂ ਫੜ ਲਿਆ। ਤੂੰ ਮੈਨੂੰ ਕਹਿਨਾ ਹੈਂ ਗੁਰੂ ਦਾ ਸਿੱਖ ਨਹੀਂ।’ ਬਾਰ੍ਹਾਂ ਸਾਲ ਦਾ ਲੜਕਾ ਹੈ, ਦੋਵੇਂ ਹੱਥ ਕੱਟੇ ਜਾਂਦੇ ਹਨ, ਸਿਰ ਕੱਟਿਆ ਜਾਂਦਾ ਹੈ ਤਾਂ ਹੱਥ ਛੁੱਟਦੇ ਹਨ।

ਭਾਈ ਵਰਿਆਮ ਸਿੰਘ ਜੀ, ਮਹਾਰਾਜਾ ਪਟਿਆਲਾ ਦੇ ਨਜ਼ਦੀਕੀਆਂ ਵਿੱਚੋਂ ਮਰ੍ਹਾਜ ਦੇ, ਛੋਟੇ ਕੱਦ ਦੇ ਹਨ। ਪਿਛੋਂ ਕੋਈ ਹੁਕਮ ਆਇਆ ਹੋਵੇਗਾ ਕਿ ਇਸ ਨੂੰ ਨਾ ਮਾਰੋ, ਸਮਝਾ ਲਵਾਂਗੇ, ਨੌਜਵਾਨ ਮੁੰਡਾ ਹੈ। ਉਸਨੂੰ ਕਹਿੰਦੇ ਨੇ ਤੇਰੀ ਛਾਤੀ ਤੋਪ ਦੇ ਮੇਚ ਨਹੀਂ ਆਉਂਦੀ। ਉਥੋਂ ਢੇਮਾਂ ਦਾ ਢੇਰ ਲਾ ਕੇ ਵਰਿਆਮ ਸਿੰਘ ਉਸ ਤੇ ਖੜਾ ਹੋ ਗਿਆ। ਕਹਿੰਦਾ ਹੈ – ਹੁਣ ਛਾਤੀ ਮੇਚ ਆਉਂਦੀ ਹੈ ਕਿ ਨਹੀਂ।

ਸ੍ਰ. ਹੀਰਾ ਸਿੰਘ ਤੋਪ ਦੇ ਸਾਹਮਣੇ ਖੜੇ ਹੋ ਕੇ ਆਖਦੇ ਹਨ ‘ਓਏ ਬਿੱਲਿਆ, (ਮੂੰਹ ਤੇ ਹੱਥ ਫੇਰ ਕੇ) ਆ ਦੇਖ, ਕਿਸੇ ਮਾਈ ਦੀ ਕੁੱਖ ਤੋਂ ਜਨਮ ਲੈ ਕੇ ਫੇਰ ਅਵਾਂਗੇ, ਤੁਹਾਨੂੰ ਕੱਢ ਕੇ ਜਾਵਾਂਗੇ। ਜਿੰਨਾਂ ਚਿਰ ਤੁਹਾਨੂੰ ਕੱਢ ਨਹੀਂ ਲੈਂਦੇ ਅਸੀਂ ਨਹੀਂ ਜਾਂਦੇ।’

ਅਸੀਂ ਤਾਂ ਇਹ ਮੰਨਦੇ ਹਾਂ ਕਿ ਕਨੇਡਾ ਵਾਲੇ ਵੀ ਓਹੋ ਸੀ, ਸਰਾਭੇ ਵਾਲਾ ਮੁੰਡਾ ਕਰਤਾਰ ਸਿੰਘ, ਮੈਂ ਉਸ ਨੂੰ ਚੰਗੀ ਤਰ੍ਹਾਂ ਵੇਖਿਆ ਹੈ, ਭਗਤ ਸਿੰਘ ਵੀ, ਅਸੀਂ ਨਹੀਂ ਇਨ੍ਹਾਂ ਨੂੰ ਦੂਸਰੇ ਮੰਨਦੇ। ਜਿਸ ਤਰ੍ਹਾਂ ‘ਆਦਿ ਅੰਤਿ ਏਕੈ ਅਵਤਾਰਾ’ ਇਹ ਵੀ ਉਨ੍ਹਾਂ (ਨਾਮਧਾਰੀ ਸ਼ਹੀਦਾਂ) ਦੀਆਂ ਰੂਹਾਂ ਹੀ ਹਨ ਜਿਨ੍ਹਾਂ ਦਾ ਕੰਮ ਇਹ ਹੈ ਕਿ ਦੁਨੀਆਂ ਵਿੱਚ ਬੁਰੇ ਕੰਮ ਨੂੰ ਬੰਦ ਕਰਨਾ। ਭਾਵੇਂ ਉਹ ਕਿਸੇ ਰੂਪ ਵਿੱਚ ਹੋ ਕੇ ਆਉਣ।

– ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ’ਚੋਂ

# ਨਾਮਧਾਰੀ ਮੂਵਮੈਂਟ

– ਬਾਬਾ ਸੋਹਨ ਸਿੰਘ ਭਕਨਾ

ਗ਼ਦਰ ਪਾਰਟੀ ਬਾਰੇ ਕੋਈ ਬਿਆਨ ਦੇਣ ਤੋਂ ਪਹਿਲਾਂ ਮੈਂ ਇਹ ਮੁਨਾਸਬ ਸਮਝਦਾ ਹਾਂ ਕਿ ਗ਼ਦਰ ਪਾਰਟੀ ਵਿਚ ਕੰਮ ਕਰਨ ਤੋਂ ਪਹਿਲਾਂ ਜਿਹਨਾਂ ਤਹਿਰੀਕਾਂ ਵਿਚ ਮੈਂ ਕੰਮ ਕੀਤਾ ਹੈ, ਉਦਾਹਰਣ ਵਜੋਂ ਨਾਮਧਾਰੀ ਮੂਵਮੈਂਟ ਅਤੇ ੧੯੦੭ ਦੀ ਐਜੀਟੇਸ਼ਨ ਆਦਿ, ਉਹਨਾਂ ਬਾਰੇ ਜੋ ਮੇਰਾ ਖ਼ਿਆਲ ਹੈ ਉਹ ਪਾਠਕਾਂ ਸਾਹਮਣੇ ਪੇਸ਼ ਕਰ ਦਿਆਂ। ਨਾਮਧਾਰੀ ਮੂਵਮੈਂਟ ਵਿਚ ਮੈਂ ੧੯੦੬ ਤੋਂ ਲੈ ਕੇ ੧੯੦੮ ਤੱਕ ਰਿਹਾ ਅਤੇ ਮਹਾਰਾਜ ਰਾਮ ਸਿੰਘ ਜੀ ਦੇ ਜੋ ਪੈਰੋਕਾਰ ਸਨ ਉਹਨਾਂ ਦੇ ਨੇੜੇ ਰਿਹਾ। ਇਹਨਾਂ ਆਜ਼ਾਦ-ਖ਼ਿਆਲ ਮਹਾਂ-ਪੁਰਸ਼ਾਂ ਵਿਚ ਅਲ-ਮਾਰੂਫ਼ ਬਾਬਾ ਕੇਸਰ ਸਿੰਘ ਜੀ ਇਕ ਖ਼ਾਸ ਹਸਤੀ ਸਨ ਜਿਨ੍ਹਾਂ ਦੀ ਨਾਮਧਾਰੀਆਂ ਵਿਚ ਹੁਣ ਵੀ ਪੂਰੀ ਇੱਜ਼ਤ ਹੈ। ਇਹ ਪਿੰਡ ਮੁਹਾਵਾ ਨੇੜੇ ਅਟਾਰੀ ਸ਼ਾਮ ਸਿੰਘ ਦੇ ਰਹਿਣ ਵਾਲੇ ਸਨ। ਨਾਮਧਾਰੀ ਮੂਵਮੈਂਟ ਸਿੱਖ ਰਾਜ ਦੇ ਤਬਾਹ ਹੋਣ ਤੋਂ ਥੋੜ੍ਹੇ ਸਾਲ ਪਿੱਛੋਂ ਹੀ ਜ਼ਹੂਰ ਵਿਚ ਆਈ। ਮਹਾਰਾਜ ਰਾਮ ਸਿੰਘ ਜੀ ਸਿੱਖ ਫੌਜ ਵਿਚ ਮੁਲਾਜ਼ਮ ਸਨ। ਹੋਤੀ ਮਰਦਾਨ ਵਿਚ ਉਹਨਾਂ ਦੀ ਛਾਉਣੀ ਸੀ। ਹਜ਼ਰੋਂ ਵਿਚ ਇਕ ਮਹਾਂਪੁਰਸ਼ ਗੁਰੂ ਬਾਲਕ ਸਿੰਘ ਸਨ। ਇਹ ਉਹਨਾਂ ਦੇ ਪੈਰੋਕਾਰ ਸਨ। ਜਦੋਂ ਸਿੱਖ ਰਾਜ ਖ਼ਤਮ ਹੋ ਗਿਆ ਤਾਂ ਇਹ ਅਪਣੇ ਪਿੰਡ ਮੌਜ਼ਿਆ ਭੈਣੀ ਜ਼ਿਲਾ ਲੁਧਿਆਣਾ ਵਿਚ ਆ ਗਏ। ਇਹਨਾਂ ਦੇ ਬਜ਼ੁਰਗ ਲੋਹਾਰਾ ਕੰਮ ਕਰਦੇ ਸਨ। ਇਹਨਾਂ ਨੇ ਵੀ ਆਪਣਾ ਲੋਹੇ ਦਾ ਕੰਮ ਸ਼ੁਰੂ ਕੀਤਾ। ਪ੍ਰਤੀਤ ਹੁੰਦਾ ਹੈ ਕਿ ਜਿਵੇਂ ਇਹਨਾਂ ਦੀ ਲੋਹੇ ਦੀ ਭੱਠੀ ਤਪਦੀ ਸੀ ਉਸੇ ਤਰ੍ਹਾਂ ਇਹਨਾਂ ਦੇ ਅੰਤਹਕਰਨ ਵਿਚ ਪੁਲਿਟੀਕਲ, ਸਮਾਜਕ ਅਤੇ ਧਾਰਮਕ ਅਵਸਥਾ ਨੂੰ ਸੋਧਣ ਲਈ ਭੱਠੀ ਤੱਪ ਰਹੀ ਸੀ। ਇਸ ਲਈ ਸਹਿਜੇ-ਸਹਿਜੇ ਉਹਨਾਂ ਨੇ ਆਪਣਾ ਕੰਮ ਸ਼ੁਰੂ ਕੀਤਾ। ਕਿਉਂਕਿ ਆਪ ਇਹ ਪ੍ਰਮੇਸ਼ਵਰ ਭਗਤੀ ਵਿਚ ਮਗਨ ਸਨ ਇਸ ਲਈ ਜੋ ਵੀ ਉਹਨਾਂ ਦੇ ਕੋਲ ਆਉਂਦਾ ਉਸ ਨੂੰ ਪਰਮੇਸ਼ਰ ਭਗਤੀ ਦਾ ਉਪਦੇਸ਼, ਸ਼ਰਾਬ ਅਤੇ ਮਾਸ ਦਾ ਤਿਆਗ ਅਤੇ ਹੱਥ ਦੀ ਕਮਾਈ ਕਰਕੇ ਖਾਣ ਦਾ ਉਪਦੇਸ਼ ਦਿੰਦੇ। ਸਮਾਜਕ ਊਚ ਨੀਚ ਨੂੰ ਵੀ ਇਸੇ ਤਰ੍ਹਾਂ ਠੀਕ ਕਰਨ ਲਈ ਉਹਨਾਂ ਨੇ ਹੁਕਮ ਦਿੱਤਾ ਕਿ ਨਾਮਧਾਰੀਆਂ ਦਾ ਕੋਈ ਲਾਗੀ ਨਹੀਂ। ਭਾਵੇਂ ਨਾਮਧਾਰੀ ਅਮੀਰ ਹੋਵੇ ਜਾਂ ਗ਼ਰੀਬ ਉਸ ਨੂੰ ਖੂਹ ਤੋਂ ਆਪ ਆਪਣੇ ਘਰ ਲਈ ਪਾਣੀ ਭਰਨਾ ਅਤੇ ਘਰ ਆਏ ਸਿੱਖ ਦੀ ਸੇਵਾ ਕਰਨੀ ਹੋਵੇਗੀ।

ਕੋਈ ਨਾਮਧਾਰੀ ਗੌਰਮੈਂਟ ਦੀ ਮੁਲਾਜ਼ਮਤ ਨਹੀਂ ਕਰੇਗਾ ਅਤੇ ਨਾ ਹੀ ਕਚਹਿਰੀਆਂ ਵਿਚ ਮੁਕੱਦਮਾ ਲੈ ਜਾਏਗਾ ਅਤੇ ਘਰ ਦਾ ਬਣਿਆ ਹੋਇਆ ਖੱਦਰ ਅਤੇ ਦੂਜੀਆਂ ਦੇਸੀ ਚੀਜ਼ਾਂ ਦੀ ਵਰਤੋਂ ਕਰੇਗਾ। ਇਹ ਅੰਗਰੇਜ਼ੀ ਸਾਮਰਾਜ ਵਿਰੁੱਧ ਬਾਈਕਾਟ ਦਾ ਕਦਮ ਸੀ, ਕਿਉਂਕਿ **ਮਹਾਰਾਜ ਰਾਮ ਸਿੰਘ ਨੇ, ਸਿੱਖ ਰਾਜ ਜਿਸ ਤਰ੍ਹਾਂ ਨਸ਼ਟ ਹੋਇਆ ਉਹ ਸਭ ਕੁਝ ਆਪਣੀਆਂ ਅੱਖਾਂ ਨਾਲ ਵੇਖਿਆ ਸੀ। ਇਹ ਕੁਦਰਤੀ ਗੱਲ ਸੀ ਕਿ ਮਹਾਰਾਜ ਰਾਮ ਸਿੰਘ ਵਰਗੇ ਸੱਚੇ ਦੇਸ਼-ਪ੍ਰੇਮੀ ਦੇ ਦਿਲ ਵਿਚ ਅੰਗਰੇਜ਼ਾਂ ਪ੍ਰਤੀ ਨਫ਼ਰਤ ਹੋਵੇ। ਬਾਈਕਾਟ ਤੋਂ ਇਲਾਵਾ ਉਹਨਾਂ ਨੇ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਮੁਕਤੀ ਪਾਣ ਲਈ ਜਥੇਬੰਦੀ ਵੀ ਮਜ਼ਬੂਤ ਕੀਤੀ ਅਤੇ ਨਾਮਧਾਰੀਆਂ ਦੇ ਦਿਲਾਂ ਵਿਚ ਸਵਰਾਜ ਦਾ ਮਾਦਾ ਵੀ ਭਰਨਾ ਸ਼ੁਰੂ ਕੀਤਾ।** ਨਤੀਜਾ ਇਹ ਹੋਇਆ ਕਿ ਨਾਮਧਾਰੀ ਸਿੱਖਾਂ ਦੀ ਗਿਣਤੀ ਤਿੰਨ ਲੱਖ ਤੱਕ ਪਹੁੰਚ ਗਈ। ਜਦੋਂ ਸਿੱਖਾਂ ਦੇ ਦਿਲਾਂ ਵਿਚ ਸਵੈ-ਅਭਿਮਾਨ ਪੈਦਾ ਹੋ ਗਿਆ ਤਾਂ ਹੁਣ ਉਹਨਾਂ ਦੇ ਦਿਲਾਂ ਵਿਚ ਬੁੱਚੜਖ਼ਾਨਿਆਂ ਨੂੰ ਵੇਖ ਕੇ ਜੋਸ਼ ਪੈਦਾ ਹੋਣ ਲੱਗਾ। ਕਿਉਂਕਿ ਉਹ ਸਮਝਦੇ ਸਨ ਕਿ ਅੰਗਰੇਜ਼ਾਂ ਨੇ ਸਾਡਾ ਧਰਮ ਨਸ਼ਟ ਕਰਨ ਲਈ ਹੀ ਬੁੱਚੜਖ਼ਾਨੇ ਖੋਹਲੇ ਹਨ। ਕੁਝ ਜੋਸ਼ੀਲੇ ਨਾਮਧਾਰੀਆਂ ਨੇ ਬੁੱਚੜਾਂ ਨੂੰ ਕਤਲ਼ ਕਰ ਦਿੱਤਾ। ਨਤੀਜਾ ਇਹ ਹੋਇਆ ਕਿ ਅੰਗਰੇਜ਼ੀ ਗੌਰਮਿੰਟ ਜਿਸ ਨੂੰ ਪਹਿਲਾਂ ਹੀ ਇਹ ਜਥੇਬੰਦੀ ਖਟਕ ਰਹੀ ਸੀ, ਉਸ ਨੂੰ ਮੌਕਾ ਹੱਥ ਆ ਗਿਆ ਅਤੇ ਬਹੁਤ ਸਾਰੇ ਨਾਮਧਾਰੀਆਂ ਨੂੰ ਫਾਂਸੀ ਤੇ ਲਟਕਾ ਦਿੱਤਾ ਗਿਆ। ਇਹ ੧੮੭੧ ਈ. ਦਾ ਜ਼ਮਾਨਾ ਸੀ। ਉਸ ਤੋਂ ਪਿੱਛੋਂ ੧੮੭੨ ਈ. ਵਿਚ ਦੂਜੀ ਘਟਨਾ ਮਲੇਰਕੋਟਲੇ ਦੀ ਹੋਈ, ਜਿਸ ਵਿਚ ਨਾਮਧਾਰੀਆਂ ਨੇ ਨਵਾਬ ਮਲੇਰਕੋਟਲੇ ਦੇ ਕਿਲੇ ਉਪਰ ਕਬਜ਼ਾ ਕਰ ਲਿਆ। ਪਰ ਇਹ ਘਟਨਾ ਮਹਾਰਾਜ ਰਾਮ ਸਿੰਘ ਜੀ ਦੇ ਮਨ੍ਹਾ ਕਰਦੇ ਹੋਏ ਵੀ ਜੋਸ਼ੀਲੇ ਨਾਮਧਾਰੀਆਂ ਨੇ ਕਰ ਦਿੱਤੀ। ਕਿਉਂਕਿ ਮਹਾਰਾਜ ਰਾਮ ਸਿੰਘ ਜੀ ਇਕ ਉੱਚੇ ਸਿਆਸਤਦਾਨ ਵੀ ਸਨ। ਉਹ ਕਹਿੰਦੇ ਰਹੇ ਕਿ ਭਾਈ ਜਦੋਂ ਵਕਤ ਆਵੇਗਾ ਮੈਂ ਆਪ ਕਹਾਂਗਾ। ਇਸ ਦਾ ਨਤੀਜਾ ਇਹ ਹੋਇਆ ਕਿ ੬੬ ਨਾਮਧਾਰੀ ਮਲੇਰਕੋਟਲੇ ਵਿੱਚ ਤੋਪਾਂ ਦੇ ਅੱਗੇ ਖੜ੍ਹੇ ਕਰ ਕੇ ਉਡਾਏ ਗਏ, ਜੋ ਨਿਹਾਇਤ ਸੂਰਮਗਤੀ ਨਾਲ ਉਡੇ ਅਤੇ ਮਹਾਰਾਜ ਰਾਮ ਸਿੰਘ ਜੀ ਨੂੰ ਬਰਮਾ ਵਿਚ ਜਲ਼ਾਵਤਨ ਕਰ ਦਿੱਤਾ ਗਿਆ ਜੋ ਅੰਗਰੇਜ਼ਾਂ ਦੀ ਕੈਦ ਵਿਚ ਰਹੇ। ਪਰ ਉਹਨਾਂ ਨੇ ਆਪਣੇ ਮੁਲਕ ਨੂੰ ਗ਼ੁਲਾਮ ਰੱਖਣ ਵਾਲੇ ਅੰਗਰੇਜ਼ੀ ਸਾਮਰਾਜ ਸਾਹਮਣੇ ਸਿਰ ਨਾ ਝੁਕਾਇਆ ਸਗੋਂ ਹਮੇਸ਼ਾ ਨਫ਼ਰਤ ਦੀ ਨਜ਼ਰ ਨਾਲ ਵੇਖਿਆ। ਸੱਚ ਤਾਂ ਇਹ ਹੈ ਕਿ ਮੈਨੂੰ ਅੰਗਰੇਜ਼ੀ ਸਾਮਰਾਜ ਦੀ ਗ਼ੁਲਾਮੀ ਨਾਲ ਜੋ ਨਫ਼ਰਤ ਸੀ ਉਹ ਨਾਮਧਾਰੀ ਮੂਵਮੈਂਟ ਤੋਂ ਵਿਰਸੇ ਵਿਚ ਮਿਲੀ ਸੀ ਅਤੇ ੧੯੦੭ ਦੀ ਪੰਜਾਬ ਦੀ ਐਜੀਟੇਸ਼ਨ ਨੇ ਏਸ ਨੂੰ ਹੋਰ ਮਜ਼ਬੂਤ ਕਰ ਦਿੱਤਾ ਸੀ। ਅਮਰੀਕਾ ਜਾਣ ਅਤੇ ਹਾਲਾਤ ਦਾ ਅਧਿਅਨ ਕਰਨ ਤੇ ਮੇਰੇ ਖ਼ਿਆਲ ਹੋਰ ਵੀ

ਸਾਫ਼ ਹੋ ਗਏ ਸਨ। ਇਸ ਦਾ ਨਤੀਜਾ ਇਹ ਹੋਇਆ ਕਿ ਗ਼ਦਰ ਪਾਰਟੀ ਵਿਚ ਸਰਗਰਮ ਹਿੱਸਾ ਲੈਣਾ ਮੈਂ ਆਪਣਾ ਫਰਜ਼ ਸਮਝਿਆ, ਹਾਲਾਂਕਿ ਮੇਰੇ ਘਰ ਦੇ ਹਾਲਾਤ ਮੈਨੂੰ ਆਗਿਆ ਨਹੀਂ ਸਨ ਦਿੰਦੇ।

ਮੈਂ ਉੱਪਰ ਦੱਸ ਚੁੱਕਿਆ ਹਾਂ ਕਿ ਨਾਮਧਾਰੀ ਮੂਵਮੈਂਟ ਤੋਂ ਜਿੱਥੇ ਮੈਨੂੰ ਈਸ਼ਵਰ ਭਗਤੀ ਅਤੇ ਦੇਸ਼ ਭਗਤੀ ਦੀ ਕਦਰ ਸਮਝ ਪਈ ਸੀ ਉੱਥੇ ਬਾਬਾ ਕੇਸਰ ਜੀ ਦੀ ਸੰਗਤ ਨਾਲ ਜੋ ਇਕ ਆਜ਼ਾਦ ਖ਼ਿਆਲ ਮਹਾਂਪੁਰਸ਼ ਸਨ, ਫਿਰਕਾਪ੍ਰਸਤੀ ਤੋਂ ਉਪਰ ਉਠ ਕੇ ਮਨੁੱਖ ਮਾਤਰ ਨਾਲ ਪ੍ਰੇਮ ਕਰਨਾ ਵੀ ਸਿੱਖਿਆ ਸੀ ਕਿਉਂਕਿ ਈਸ਼ਵਰ ਭਗਤੀ ਅਤੇ ਫਿਰਕਾਪ੍ਰਸਤੀ ਇਹ ਦੋਵੇਂ ਇਕ ਥਾਂ ਇਕੱਠੀਆਂ ਨਹੀਂ ਹੋ ਸਕਦੀਆਂ। ਈਸ਼ਵਰ ਭਗਤ ਫ਼ਿਰਕਾਪ੍ਰਸਤ ਅਤੇ ਫ਼ਿਰਕਾਪ੍ਰਸਤ ਈਸ਼ਵਰ ਭਗਤ ਨਹੀਂ ਹੋ ਸਕਦਾ। ਏਸੇ ਗਿਆਨ ਦੇ ਪ੍ਰਭਾਵ ਹੇਠ ਸਾਡੀ ਇਕ ਸੁਸਾਇਟੀ ਬਣੀ ਜਿਸਦਾ ਨਾਮ 'ਪ੍ਰੇਮ ਸੰਗਤ' ਸੀ ਅਤੇ ਜਿਸ ਵਿਚ ਈਸਾਈ, ਮੁਸਲਮਾਨ, ਹਿੰਦੂ ਅਤੇ ਸਿੱਖ ਬਿਨਾਂ ਲਿਹਾਜ਼ ਮਜ਼ਹਬ ਮਿਲਤ ਸਾਰੇ ਰੂਹਾਨੀਅਤ ਨੂੰ ਜਾਨਣ ਵਾਲੇ ਸਨ। ਹੁਣ ਵੀ ਕਈ ਮੇਰੇ ਦੋਸਤ ਜ਼ਿੰਦਾ ਹਨ ਜੋ ਮੇਰੇ ਇਸ ਅਕੀਦੇ ਦੀ ਤਾਈਦ ਕਰ ਸਕਦੇ ਹਨ ਅਤੇ ਭਕਨੇ ਦੇ ਉਹ ਮਸ਼ਹੂਰ ਹੋਲੇ ਜਿਨ੍ਹਾਂ ਵਿਚ ਹਰ ਮਜ਼ਹਬ ਅਤੇ ਮਿਲਤ ਦੇ ਲੋਗ ਸ਼ਾਮਲ ਹੋ ਕੇ ਰੂਹਾਨੀਅਤ ਦੇ ਰਿਸ਼ਤੇ ਦਾ ਲੁੱਤਫ਼ ਉਠਾਂਦੇ ਸਨ, ਇਲਾਕੇ ਦੇ ਲੋਕਾਂ ਦੀ ਯਾਦ 'ਚੋਂ ਨਹੀਂ ਉਤਰੇ।

ਇਹਨਾਂ ਹੋਲਿਆਂ ਵਿਚ ਹਜ਼ਾਰਾਂ ਲੋਕ ਇਕੱਠੇ ਹੁੰਦੇ ਸਨ। ਪਿੰਡ ਅਤੇ ਇਲਾਕੇ ਵਾਲਿਆਂ ਤੋਂ ਇਲਾਵਾ ਇਹਨਾਂ ਹੋਲਿਆਂ ਵਿਚ ਅਕਸਰ ਮੈਂ ਜ਼ਿਆਦਾ ਖ਼ਰਚ ਕਰਦਾ ਸਾਂ। ਜਿਉਂ ਜਿਉਂ ਮੈਂ ਖ਼ਰਚ ਕਰਦਾ ਸਾਂ ਤਿਉਂ ਤਿਉਂ ਮੈਨੂੰ ਇਕ ਸਰੂਰ ਜਿਹਾ ਆਉਂਦਾ ਸੀ। ਕਿਉਂਕਿ ਮੈਂ ਸਮਝਦਾ ਸਾਂ ਕਿ ਮੈਂ ਖ਼ਲਕਤ ਖ਼ੁਦਾ ਦੀ ਸੇਵਾ ਕਰ ਰਿਹਾ ਹਾਂ ਅਤੇ ਇਹੋ ਰਸਤਾ ਠੀਕ ਹੈ। ਹੁੰਦੇ ਹੁੰਦੇ ਮੈਂ ਘਰ ਦਾ ਸਾਰਾ ਰੁਪਿਆ ਜ਼ਮੀਨ ਬਲਕਿ ਢਾਈ ਤਿੰਨ ਹਜ਼ਾਰ ਰੁਪਿਆ ਦੋਸਤਾਂ ਤੋਂ ਕਰਜ਼ਾ ਚੁਕ ਕੇ ਵੀ ਖ਼ਰਚ ਕਰ ਦਿੱਤਾ। ਇੱਥੋਂ ਤੱਕ ਕਿ ਹੁਣ ਕਰਜ਼ਾ ਮਿਲਣਾ ਬੰਦ ਹੋ ਗਿਆ। ਅਖ਼ੀਰ ਕੰਮ ਨਾ ਚਲਦਾ ਵੇਖ ਕੇ ਮੈਂ ਬਾਬਾ ਜੀ ਨੂੰ ਕਿਹਾ ਕਿ ਹੁਣ ਤਾਂ ਇਹ ਹਾਲਤ ਹੈ। ਉਹ ਹੱਸ ਪਏ ਤੇ ਕਹਿਣ ਲੱਗੇ ਕਿ ਬੱਚੇ ਅਜੇ ਤਾਂ ਤੂੰ ਸਿੱਖੀ ਦੇ ਪਹਿਲੇ ਡੰਡੇ ਉੱਤੇ ਪੈਰ ਰੱਖਿਆ ਹੈ। ਹੁਣ ਤੱਕ ਤਾਂ ਲੋਕਾਂ ਦੀ ਕਮਾਈ ਹੀ ਖਾਂਦੇ ਰਹੇ ਹੋ, ਹੁਣ ਆਪ ਕੰਮ ਕਰੋ। ਮੈਂ ਬਾਬਾ ਜੀ ਦੀ ਰਮਜ਼ ਸਮਝ ਕੇ ਦੋ ਬੈਲਾਂ ਦੀ ਜੋੜੀ ਬਣਾਈ ਅਤੇ ਖੇਤੀ ਸ਼ੁਰੂ ਕੀਤੀ। ਪਰ ਪਹਿਲਾਂ ਸਾਰੀ ਉਮਰ ਕੰਮ ਨਹੀਂ ਸੀ ਕੀਤਾ, ਇਕ ਸਾਲ ਬਾਮੁਸ਼ੱਕਤ ਕੰਮ ਕੀਤਾ, ਕਾਸ਼ਤ ਨਾ ਹੋ ਸਕੀ। ਘਰ ਵਿਚ ਦੋ ਮਾਵਾਂ (ਮੇਰੇ ਪਿਤਾ ਦੀਆਂ ਦੋ ਸ਼ਾਦੀਆਂ ਸਨ ਇਕ ਬੀਵੀ ਅਤੇ ਇਕ ਧਰਮ ਦੀ ਲੜਕੀ, ਜਿਸ ਦੀ ਮਾਂ ਤਾਊਨ ਦੀ ਬੀਮਾਰੀ ਵਿਚ

ਮਰ ਚੁੱਕੀ ਸੀ ਅਤੇ ਯਤੀਮ ਸਮਝ ਕੇ ਉਸ ਦੀ ਪਰਵਰਿਸ਼ ਕਰ ਰਹੇ ਸਾਂ। ਇਸ ਤੋਂ ਬਿਨਾਂ ਨਾ ਹੀ ਕੋਈ ਲੜਕਾ ਅਤੇ ਨਾ ਹੀ ਕੋਈ ਭਰਾ ਸੀ ਕਿਉਂਕਿ ਮੈਂ ਪਿਤਾ ਦਾ ਇਕਲੌਤਾ ਬੱਚਾ ਸਾਂ। ਹੁਣ ਪਤਾ ਲੱਗਾ ਕਿ ਕੇਵਲ ਰੂਹਾਨੀਅਤ ਜਾਂ ਈਸ਼ਵਰ ਭਗਤੀ ਦੇ ਆਧਾਰ ਉਤੇ ਆਦਮੀ ਜ਼ਿੰਦਾ ਨਹੀਂ ਰਹਿ ਸਕਦਾ। ਇਸ ਦੁਨੀਆਂ ਵਿਚ ਰੋਟੀ, ਕੱਪੜਾ ਅਤੇ ਘਰ ਦੀ ਲੋੜ ਹੈ। ਇਹ ਠੀਕ ਹੈ ਮੇਰੇ ਕਈ ਈਸਾਈ ਅਤੇ ਦੂਜੇ ਦੋਸਤਾਂ ਨੇ ਮੈਨੂੰ ਰੁਪਏ ਦੀ ਮਦਦ ਦੇਣ ਦੀ ਕੋਸ਼ਿਸ਼ ਕੀਤੀ ਪਰ ਮੇਰੀ ਜ਼ਮੀਰ ਨੇ ਇਸ ਤਰ੍ਹਾਂ ਮੁਫ਼ਤ ਮਦਦ ਲੈਣੀ ਗਵਾਰਾ ਨਾ ਕੀਤੀ।

ਅਖ਼ੀਰ ਅਮਰੀਕਾ ਵਿਚ ਇਕ ਦੋਸਤ ਸਨ। ਅਮਰੀਕਾ ਦੀ ਮਜ਼ਦੂਰੀ ਬਾਰੇ ਮੈਂ ਸੁਣਿਆ ਹੋਇਆ ਸੀ। ਉਹਨਾਂ ਨਾਲ ਚਿੱਠੀ ਪੱਤਰ ਕੀਤਾ। ਉਹਨਾਂ ਨੇ ਮੈਨੂੰ ਅਮਰੀਕਾ ਦੇ ਜਹਾਜ਼ ਦਾ ਪਾਸ ਭੇਜ ਦਿੱਤਾ ਅਤੇ ਮੈਂ ੩ ਫ਼ਰਵਰੀ ੧੯੦੯ ਆਪਣੀਆਂ ਦੋਵਾਂ ਮਾਵਾਂ, ਬੀਵੀ ਅਤੇ ਮਾਸੂਮ ਧਰਮ ਪੁੱਤਰੀ ਨੂੰ ਰੋਂਦੇ ਹੋਏ ਛਡ ਕੇ ਰੋਟੀ ਦੀ ਖ਼ਾਤਰ ਗ਼ੈਰ ਮੁਲਕਾਂ ਦੀ ਰਾਹ ਲਈ। ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਮੇਰੀ ਇਹ ਗ਼ਰੀਬੀ ਮੇਰੀ ਆਪਣੀ ਪੈਦਾ ਕੀਤੀ ਹੋਈ ਸੀ ਕਿਉਂਕਿ ਮੇਰੀ ਜਾਇਦਾਦ ਮੇਰੇ ਖਾਣ ਲਈ ਕਾਫ਼ੀ ਸੀ ਪਰ ਦੂਜੇ ਜੋ ਲੋਕ ਗ਼ੈਰ ਮੁਲਕਾਂ ਨੂੰ ਗਏ ਜਾਂ ਜਾ ਰਹੇ ਸਨ, ਸਭ ਦੀ ਹਾਲਤ ਮੇਰੇ ਵਾਂਗ ਗ਼ਰੀਬ ਨਹੀਂ ਸੀ ਹੋਈ। ਉਹ ਸੱਚੇ ਅਰਥਾਂ ਵਿਚ ਗ਼ਰੀਬ ਸਨ। ਉਹਨਾਂ ਦੀ ਗ਼ਰੀਬੀ ਦਾ ਕਾਰਨ ਅੰਗਰੇਜ਼ੀ ਸਾਮਰਾਜ ਦਾ ਵਧਿਆ ਹੋਇਆ ਮਾਲੀਆ, ਸ਼ਾਹੂਕਾਰਾ ਕਰਜ਼ਾ, ਜ਼ਮੀਨ ਦੀ ਕਮੀ, ਵਧਦੀ ਹੋਈ ਮਰਦਮ ਸ਼ੁਮਾਰੀ ਦੇ ਨਾਲ ਨਾਲ ਬੇਕਾਰੀ ਆਦਿ ਵੀ ਸਨ ਜਿਨ੍ਹਾਂ ਦਾ ਜ਼ਿਕਰ ਅੱਗੇ ਅਮਰੀਕਾ ਦੇ ਕਾਂਡ ਵਿਚ ਕਰਾਂਗਾ।

(ਖੋਜ ਤੇ ਅਨੁਵਾਦ:– ਗੁਰਬਖਸ਼ ਸਿੰਘ ਬੰਨੋਆਣਾ)

